



ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਭਾਦੋਂ-ਅੱਸੂ, ਨਾਨਕਸ਼ਾਹੀ ੫੪੫ ਸਤੰਬਰ **2014**

ਜਿਲਦ ੫੮ ਅੰਕ ੬

*ਸੰਪਾਦਕ*

ਸਿਮਰਜੀਤ ਸਿੰਘ





## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | `੫ |
| ਸਾਲਾਨਾ (ਦੇਸ਼) | ` ੫੦ |
| ਪੰਜ ਸਾਲ (ਦੇਸ਼) | ` ੨੫੦ |
| ਲਾਈਫ਼ (ਦੇਸ਼) | ` ੫੦੦ |
| ਸਾਲਾਨਾ ਵਿਦੇਸ਼ | ` ੧੨੫੦ |
| ਪੰਜ ਸਾਲ (ਵਿਦੇਸ਼) | ` ੫੦੦੦ |
| ਲਾਈਫ਼ ਵਿਦੇਸ਼ | ` ੧੦੦੦੦ |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

**website : www.sgpc.net**

**e-mail :gurmatparkashmonthly@gmail.com,**
**gyan_gurmat@yahoo.com**


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# qqkrw

# ਗੁਰਬਾਣੀ ਵਿਚਾਰ

*ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ॥*
*ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ॥*
*ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥*
*ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ॥*
*ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥*
*ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ॥*
*ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ॥*
*ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ॥*
*ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ॥੮॥* *(ਪੰਨਾ ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਬਾਰਹ ਮਾਹਾ ਰਾਗ ਮਾਂਝ ਦੀ ਇਸ ਪਾਵਨ ਪਉੜੀ ਦੁਆਰਾ ਅੱਸੂ ਮਹੀਨੇ ਦੀ ਬਹਾਰ ਤੇ ਵਾਤਾਵਰਨ ਦੇ ਪ੍ਰਥਾਏ ਮਨੁੱਖੀ ਆਤਮਾ ਦੀ ਪਰਮਾਤਮਾ ਨਾਲ ਮਿਲਾਪ ਦੀ ਤਾਂਘ ਤੇ ਇਸ ਆਤਮਿਕ ਮਿਲਾਪ ਦੇ ਸੁਖ ਅਨੰਦ ਦਾ ਵਰਣਨ ਕਰਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਅੱਸੂ ਦੇ ਮਹੀਨੇ ਵਿਚ ਜਦੋਂ ਕਿ ਭਾਦਰੋਂ ਦੇ ਘੁੰਮੇ ਤੇ ਹੁੰਮਸ ਦਾ ਅਣਚਾਹਿਆ ਅਸਰ ਖ਼ਤਮ ਹੋ ਜਾਂਦਾ ਹੈ ਪਿਆਰੇ ਪ੍ਰੀਤਮ ਪ੍ਰਤੀ ਪਿਆਰ ਦਾ ਉਛਾਲਾ ਅੰਤਰ-ਆਤਮੇ 'ਚ ਉਪਜਿਆ ਹੈ,ਮਿਲਾਪ ਦੀ ਤਾਂਘ ਉਪਜੀ ਹੈ ਕਿ ਪਿਆਰੇ ਨੂੰ ਜਿਵੇਂ-ਕਿਵੇਂ ਮਿਲਿਆ ਜਾਵੇ।ਮਨ ਅਤੇ ਸਰੀਰ ਅਰਥਾਤ ਸਮੁੱਚੇ ਇਨਸਾਨੀ ਵਜੂਦ ਵਿਚ ਪਿਆਰੇ ਦੇ ਦੀਦਾਰ ਦੀ ਤ੍ਰੇਹ ਡੂੰਘੀ ਹੋਈ ਹੈ।ਹੇ ਮੇਰੀ ਮਾਂ! ਕੋਈ ਆ ਕੇ ਮੈਨੂੰ ਮੇਰਾ ਪਿਆਰਾ ਪ੍ਰੀਤਮ ਮਿਲਾ ਦੇਵੇ! ਸੰਤ ਭਾਵ ਪ੍ਰਭੂ ਨਾਲ ਮਿਲਾਪ ਹਾਸਲ ਕਰ ਚੁੱਕੇ ਰੂਹਾਨੀ ਜੀਊੜੇ ਕੋਲ ਹੀ ਅਜਿਹੀ ਸਮਰੱਥਾ ਹੈ ਅਰਥਾਤ ਸੱਚਾ ਗੁਰੂ ਹੀ ਮੇਰੀ ਸਹਾਇਤਾ ਕਰ ਸਕਦਾ ਹੈ ਇਸ ਵਾਸਤੇ ਮੈਂ ਇਸ ਮਹੀਨੇ ਦੀ ਮਿੱਠੀ ਬਹਾਰ ਤੇ ਰਸੀਲੇ ਵਾਤਾਵਰਨ ਦਾ ਲਾਭ ਲੈਂਦੀ ਹੋਈ ਜਾ ਕੇ ਉਸ ਦੇ ਚਰਨਾਂ ਨਾਲ ਜੁੜਦੀ ਹਾਂ! ਪਰਮਾਤਮਾ ਪਿਆਰੇ ਤੋਂ ਬਿਨਾਂ ਸੁਖ ਅਨੰਦ ਲੱਭਣ ਦੀ ਹੋਰ ਕੋਈ ਜਗ੍ਹਾ ਵੀ ਤਾਂ ਨਹੀਂ ਹੈ। ਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਪਿਆਰੇ ਦੇ ਨਾਮ ਦਾ ਰਸ ਚੱਖ ਲਿਆ ਹੈ ਉਹ ਰੱਜ ਗਏ।ਉਹ ਆਪਾ-ਭਾਵ ਛੱਡ ਕੇ ਇਹੀ ਅਰਜ਼ ਕਰਦੇ ਹਨ ਕਿ ਹੇ ਮਾਲਕ ਜੀਓ,ਸਾਨੂੰ ਆਪਣੇ ਦਾਮਨ ਨਾਲ ਲਾ ਲਵੋ।ਜਿਹੜੀਆਂ ਜੀਵ-ਇਸਤਰੀਆਂ ਨੂੰ ਪਰਮਾਤਮਾ ਰੂਪੀ ਪਿਆਰਾ ਸੱਜਣ ਪਤੀ ਮਿਲ ਜਾਂਦਾ ਹੈ ਉਹ ਮੁੜ ਉਸ ਤੋਂ ਕਦੇ ਵੀ ਵਿਛੋੜਾ ਨਹੀਂ ਪੈਣ ਦਿੰਦੀਆਂ। ਅੰਤ ਵਿਚ ਸਤਿਗੁਰੂ ਜੀ ਸਾਡੀ ਅਧਿਆਤਮਕ ਅਗਵਾਈ ਕਰਦੇ ਹੋਏ ਇਹ ਸਿੱਟਾ ਬਖ਼ਸ਼ਿਸ਼ ਕਰਦੇ ਹਨ ਕਿ ਮਾਲਕ ਤੋਂ ਬਿਨਾਂ ਹੋਰ ਕੋਈ ਦੂਸਰਾ ਸਹਾਈ ਹੋਣ ਵਾਲਾ ਇਸ ਸੰਸਾਰ 'ਤੇ ਨਹੀਂ ਹੈ,ਇਸ ਤੱਥ ਨੂੰ ਜਾਣ ਕੇ ਮੈਂ ਉਸ ਮਾਲਕ ਦੀ ਸ਼ਰਨ ਵਿਚ ਹਾਂ। ਜਿਨ੍ਹਾਂ ਜੀਵ ਇਸਤਰੀਆਂ ਉੱਪਰ ਹਰੀ ਰੂਪੀ ਰਾਜੇ ਦੀ ਮਿਹਰ ਦੀ ਨਜ਼ਰ ਹੁੰਦੀ ਹੈ ਉਹ ਮਨੁੱਖਾ ਜੀਵਨ ਰੂਪੀ ਅੱਸੂ ਦੇ ਮਹੀਨੇ ਵਿਚ ਸੁਖੀ ਵੱਸਦੀਆਂ ਹਨ। ■

# ਇਕ ਜ਼ਿਆਦਤੀ ਹੋਰ

*ਭਾਰਤਵਾਸੀਆਂ ਨੂੰ ਗ਼ੁਲਾਮੀ ਦੀ ਨੀਂਦ 'ਚੋਂ ਜਗਾਉਣ ਵਾਲੀ ਸਿੱਖ ਕੌਮ ਮੁੱਢ-ਕਦੀਮ ਤੋਂ ਹੀ ਜ਼ਿਆਦਤੀਆਂ ਦਾ ਸ਼ਿਕਾਰ ਹੁੰਦੀ ਆਈ ਹੈ। ਸਿੱਖ ਮਤ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦੋਂ ਬਾਬਰ ਦੇ ਜ਼ੁਲਮ ਵਿਰੁੱਧ ਅਵਾਜ਼ ਉਠਾ ਕੇ ਉਸ ਨੂੰ ਜ਼ਾਬਰ ਕਹਿ ਕੇ ਸੰਬੋਧਨ ਕੀਤਾ ਤਾਂ ਬਾਬਰ ਨੇ ਆਪਣੀ ਗਲਤੀ ਸੁਧਾਰਨ ਦੀ ਥਾਂ ਗੁਰੂ ਜੀ 'ਤੇ ਜ਼ਿਆਦਤੀ ਕਰਦਿਆਂ ਉਨ੍ਹਾਂ ਨੂੰ ਜੇਲ੍ਹ ਵਿਚ ਬੰਦ ਕਰ ਦਿੱਤਾ। ਗੁਰੂ ਜੀ ਲੋਕਾਈ ਦੇ ਦੁੱਖ-ਦਰਦ ਨੂੰ ਮਹਿਸੂਸ ਕਰਦੇ ਸਨ, ਜੋ ਬਾਦਸ਼ਾਹ ਨੂੰ ਮਨਜ਼ੂਰ ਨਹੀਂ ਸੀ। ਲੋਕਾਈ ਦੇ ਪੱਖ ਵਿਚ ਅਤੇ ਲੋਕਾਈ ਦੀ ਅਜ਼ਾਦ ਹਸਤੀ ਨੂੰ ਕਾਇਮ ਰੱਖਣ ਲਈ ਗੁਰੂ ਜੀ ਨੂੰ ਜੇਲ੍ਹ ਵਿਚ ਚੱਕੀ ਤਕ ਪੀਸਣੀ ਪਈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤੱਤੀ ਤਵੀ 'ਤੇ ਬੈਠ ਕੇ ਸ਼ਹੀਦੀ ਪ੍ਰਾਪਤ ਕੀਤੀ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਹਕੂਮਤ ਦੀਆਂ ਜ਼ਿਆਦਤੀਆਂ ਦੇ ਵਿਰੋਧ ਵਿਚ ਦਿੱਲੀ ਦੇ ਚਾਂਦਨੀ ਚੌਂਕ ਵਿਚ ਆਪਣੇ ਸੀਸ ਦਾ ਬਲੀਦਾਨ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਕੂਮਤ ਦੀਆਂ ਜ਼ਿਅਦਤੀਆਂ ਅੱਗੇ ਨਾ ਝੁਕਦਿਆਂ ਸਾਰਾ ਪਰਵਾਰ ਵਾਰ ਦਿੱਤਾ।*

*ਬਾਬਾ ਬੰਦਾ ਸਿੰਘ ਬਹਾਦਰ ਤੋਂ ਲੈ ਕੇ ਸਿੱਖ ਰਾਜ ਦੀ ਕਾਇਮੀ ਤਕ ਸਿੱਖਾਂ 'ਤੇ ਜ਼ਿਆਦਤੀਆਂ ਦਰ ਜ਼ਿਆਦਤੀਆਂ ਹੁੰਦੀਆਂ ਰਹੀਆਂ। ਕਿਸੇ ਵੀ ਸਿੱਖ ਨੇ ਜ਼ਿਆਦਤੀਆਂ ਤੋਂ ਡਰਦਿਆਂ ਜ਼ੁਲਮ ਅੱਗੇ ਝੁਕਣਾ ਸਵਿਕਾਰ ਨਹੀਂ ਕੀਤਾ, ਸਗੋਂ ਸ਼ਹੀਦੀਆਂ ਪ੍ਰਾਪਤ ਕਰ ਕੇ ਦੁਨੀਆ ਵਿਚ ਸਦਾ ਲਈ ਚਾਨਣ-ਮੁਨਾਰਾ ਬਣ ਗਏ। ਸਿੱਖ ਰਾਜ ਦੇ ਥੋੜ੍ਹੇ ਜਿਹੇ ਸਮੇਂ, ਜਦੋਂ ਸਿੱਖਾਂ 'ਤੇ ਜ਼ਿਆਦਤੀਆਂ ਬੰਦ ਹੋਈਆਂ ਤਾਂ ਉਨ੍ਹਾਂ ਨੇ ਆਪਣੀ ਪ੍ਰੇਰਨਾ ਦੇ ਸ੍ਰੋਤ ਗੁਰਦੁਆਰਾ ਸਾਹਿਬਾਨ ਦੀ ਸਾਂਭ-ਸੰਭਾਲ ਵੱਲ ਕੁਝ ਧਿਆਨ ਦਿੱਤਾ। ਪਰ ਇਹ ਦੌਰ ਲੰਬਾ ਸੰਮਾ ਨਾ ਚੱਲ ਸਕਿਆ। ਕੁਝ ਅਹਿਸਾਨ ਫਰਾਮੋਸ਼ ਅਤੇ ਗੱਦਾਰ ਬੰਦਿਆਂ ਕਾਰਨ ਅਸੀਂ ਫਿਰ ਤੋਂ ਗ਼ੁਲਾਮੀ ਦੀ ਹਨ੍ਹੇਰੀ ਖੱਡ ਵਿਚ ਜਾ ਡਿੱਗੇ। ਸਿੱਖਾਂ ਨੂੰ ਆਪਣੇ ਦੇਸ਼-ਵਾਸੀਆਂ ਨੂੰ ਅਤੇ ਖ਼ੁਦ ਨੂੰ ਅਜ਼ਾਦ ਰੱਖਣ ਦੀ ਮਿਲੀ ਗੁੜ੍ਹਤੀ ਨੇ ਫਿਰ ਤੋਂ ਰੰਗ ਵਿਖਾਉਣਾ ਸ਼ੁਰੂ ਕੀਤਾ। ਅਜ਼ਾਦੀ ਦੇ ਪਰਵਾਨੇ ਸਿੱਖ ਫਿਰ ਤੋਂ ਅਜ਼ਾਦੀ ਦੀ ਸ਼ਮ੍ਹਾਂ ਦੀ ਪ੍ਰਾਪਤੀ ਲਈ ਮਰ ਮਿਟਣ ਲਈ ਤਿਆਰ ਹੋ ਗਏ। ਸਿੱਖਾਂ 'ਤੇ ਜ਼ਿਆਦਤੀਆਂ ਦਾ ਦੌਰ ਫਿਰ ਤੋਂ ਸ਼ੁਰੂ ਹੋ ਗਿਆ। ਸਿੱਖਾਂ ਉੱਪਰ ਜੋ ਤਸ਼ੱਦਦ ਹੋਏ ਉਨ੍ਹਾਂ ਸੁਣ ਕੇ ਹੀ ਰੂਹ ਕੰਬ ਉੱਠਦੀ ਹੈ, ਪਰ ਸਿੱਖਾਂ ਨੂੰ ਕੋਈ ਵੀ ਡਰ, ਤਸੀਹਾ, ਜ਼ਿਆਦਤੀ ਝੁਕਾ ਨਹੀਂ ਸਕੀ। ਸਭ ਤੋਂ ਪਹਿਲਾਂ ਤਾਂ ਸਿੱਖਾਂ ਨੇ ਅੰਗਰੇਜ਼ਾਂ ਦੇ ਹੱਥਠੋਕੇ ਮਹੰਤਾਂ ਪਾਸੋਂ ਆਪਣੀ ਜਾਨ ਤੋਂ ਵੱਧ ਪਿਆਰੇ ਗੁਰਦੁਆਰਾ ਸਾਹਿਬਾਨ ਨੂੰ ਅਜ਼ਾਦ ਕਰਵਾਇਆ। ਲੰਬਾ ਸੰਘਰਸ਼ ਅਤੇ ਅੰਗਰੇਜ਼ਾਂ ਦੀਆਂ ਅਨੇਕਾਂ ਜ਼ਿਆਦਤੀਆਂ ਨੂੰ ਸਹਿਣ ਕਰ ਕੇ ਗੁਰਦੁਆਰਾ ਸਾਹਿਬਾਨ ਦੀ ਸਾਂਭ-ਸੰਭਾਲ ਲਈ ਸਭ ਦੀ ਸਾਂਝੀ*

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾਈ। ਅੱਜ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਧਰਮ, ਸਮਾਜ, ਵਿੱਦਿਆ, ਦੇਸ਼, ਕੌਮ ਦੀਆਂ ਸਮੁੱਚੀਆਂ ਸੇਵਾਵਾਂ ਵਿਚ ਭਰਪੂਰ ਯੋਗਦਾਨ ਪਾ ਰਹੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖ ਹੋਂਦ-ਹਸਤੀ ਤੇ ਪਹਿਚਾਣ ਨੂੰ ਵਿਸ਼ਵ ਦੇ ਨਕਸ਼ੇ 'ਤੇ ਦਰਸਾਉਣ ਦੇ ਬਹੁਤ ਵਡਮੁੱਲੇ ਕਾਰਜ ਕੀਤੇ ਹਨ। ਸੰਸਾਰ ਦੇ ਹਰ ਕੋਨੇ ਵਿਚ ਵੱਸਦੇ ਸਿੱਖ ਜਿੱਥੇ ਪੰਜਾਬ ਨੂੰ ਆਪਣਾ ਜੱਦੀ ਪਿੰਡ ਸਮਝਦੇ ਹਨ, ਉੱਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਆਪਣੇ ਜੱਦੀ ਘਰ ਦੇ ਰੂਪ ਵਿਚ ਸਮਝਦੇ ਹਨ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੀ ਹਰ ਔਕੜ ਸਮੇਂ ਇਨ੍ਹਾਂ ਲਈ ਸੁਰੱਖਿਆ ਦੀਵਾਰ ਬਣ ਕੇ ਖੜ੍ਹੀ ਹੁੰਦੀ ਹੈ। ਪਰ ਦੁਨੀਆ ਭਰ ਵਿਚ ਅੱਜ ਵੀ ਸਿੱਖਾਂ 'ਤੇ ਜ਼ਿਆਦਤੀਆਂ ਦਾ ਦੌਰ ਚਾਲੂ ਹੈ। ਸਿੱਖਾਂ ਨੂੰ ਅੱਜ ਵੀ ਆਪਣੀ ਪਹਿਚਾਣ ਲਈ, ਆਪਣੀਆਂ ਧਾਰਮਿਕ ਪਰੰਪਰਾਵਾਂ ਨੂੰ ਨਿਭਾਉਣ ਲਈ, ਦਸਤਾਰ ਦੀ ਸ਼ਾਨ ਨੂੰ ਕਾਇਮ ਰੱਖਣ ਲਈ, ਕਕਾਰਾਂ ਨੂੰ ਅੰਗ-ਸੰਗ ਨਿਭਾਉਣ ਲਈ ਜ਼ਿਆਦਤੀਆਂ ਦਾ ਸ਼ਿਕਾਰ ਹੋਣਾ ਪੈ ਰਿਹਾ ਹੈ। ਸਿੱਖ-ਵਿਰੋਧੀ ਸ਼ਕਤੀਆਂ ਸਿੱਖਾਂ ਦੀ ਕੇਂਦਰੀ ਸ਼ਕਤੀ ਨੂੰ ਤਹਿਸ-ਨਹਿਸ ਕਰਨ ਲਈ ਅੱਡੀ-ਚੋਟੀ ਦਾ ਜ਼ੋਰ ਲਾ ਕੇ ਸਿੱਖਾਂ 'ਤੇ ਜ਼ਿਆਦਤੀਆਂ ਕਰ ਰਹੀਆਂ ਹਨ।

ਭਾਰਤ ਦੀ ਅਜ਼ਾਦੀ ਵਿਚ ਸਭ ਤੋਂ ਵੱਧ ਯੋਗਦਾਨ ਪਾ ਕੇ ਸ਼ਹੀਦੀਆਂ ਪ੍ਰਾਪਤ ਕਰਨ ਵਾਲੀ ਅਤੇ ਅੰਗਰੇਜ਼ਾਂ ਦੀ ਬੇਤਹਾਸ਼ਾ ਜ਼ਿਆਦਤੀਆਂ ਦਾ ਸ਼ਿਕਾਰ ਹੋਣ ਵਾਲੀ ਸਿੱਖ ਕੌਮ ਨੂੰ ਅੱਜ ਅਜ਼ਾਦ ਭਾਰਤ ਵਿਚ ਵੀ ਕੋਈ ਘੱਟ ਜ਼ਿਆਦਤੀਆਂ ਦਾ ਸਾਹਮਣਾ ਨਹੀਂ ਕਰਨਾ ਪੈ ਰਿਹਾ। ਕਦੇ ਦੇਸ਼ ਦੀ ਰਾਜਧਾਨੀ ਵਿਚ ਸਿੱਖਾਂ ਨੂੰ ਅਣਮਨੁੱਖੀ ਤਸੀਹੇ ਦੇ ਕੇ, ਗ਼ਲਾਂ ਵਿਚ ਬਲਦੇ ਟਾਇਰ ਪਾ ਕੇ ਸ਼ਹੀਦ ਕੀਤਾ ਗਿਆ ਹੈ, ਕਦੇ ਗੋਲੀਆਂ ਨਾਲ ਭੁੰਨਿਆ ਗਿਆ ਹੈ। ਜਦੋਂ ਵੀ ਕਦੇ ਸਿੱਖਾਂ ਨੇ ਲੋਕਾਈ ਦੀ ਭਲਾਈ ਲਈ ਸੰਘਰਸ਼ ਕੀਤਾ ਤਾਂ ਜ਼ਿਆਦਤੀਆਂ ਸਿੱਖਾਂ ਨੂੰ ਹੀ ਬਰਦਾਸ਼ਤ ਕਰਨੀਆਂ ਪਈਆਂ ਹਨ।

ਪਿਛਲੇ ਦਿਨੀਂ ਇਕ ਹੋਰ ਜ਼ਿਆਦਤੀ ਦਾ ਸ਼ਿਕਾਰ ਸਿੱਖਾਂ ਨੂੰ ਹੋਣਾ ਪਿਆ, ਜਿਸ ਨਾਲ ਹਰ ਸਿੱਖ ਦਾ ਅੰਦਰ ਦਰਦ ਨਾਲ ਭਰ ਗਿਆ। ਇਹ ਘਟਨਾ ੨੫ ਜੁਲਾਈ, ੨੦੧੪ ਦੀ ਰਾਤ ਦੀ ਹੈ, ਜਦੋਂ ਸਹਾਰਨਪੁਰ ਸ਼ਹਿਰ ਦੇ ਸਿੱਖ ਆਪਣੇ ਗੁਰੂ-ਘਰ ਦੀ ਕਾਰ ਸੇਵਾ ਕਰ ਰਹੇ ਸਨ ਤੇ ਇਕ ਫਿਰਕੇ ਦੇ ਲੋਕਾਂ ਨੇ ਕਾਰ ਸੇਵਾ ਕਰਦੇ ਸਿੱਖਾਂ 'ਤੇ ਅਚਾਨਕ ਹਮਲਾ ਕਰ ਦਿੱਤਾ। ਇਸ ਜ਼ਿਆਦਤੀ ਦੇ ਪਿਛੋਕੜ 'ਤੇ ਝਾਤ ਮਾਰਦਿਆਂ ਮਾਲੂਮ ਹੁੰਦਾ ਹੈ ਕਿ ਗੁਰਦੁਆਰਾ ਸ੍ਰੀ ਸਿੰਘ ਸਭਾ ਜੋ ਰੇਲਵੇ ਸਟੇਸ਼ਨ ਸਹਾਰਨਪੁਰ ਦੇ ਨਜ਼ਦੀਕ ਹੈ ਅਤੇ ਥਾਣਾ ਕੁਤਬਸ਼ੇਰ ਦੇ ਇਲਾਕੇ ਵਿਚ ਆਉਂਦਾ ਹੈ। ਇਸ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਵੱਲੋਂ ੧੨ ਜਨਵਰੀ, ੨੦੦੧ ਈ: ਨੂੰ ੨੨੮੫ ਵਰਗ ਗਜ਼ ਜਗ੍ਹਾ ੨੦,੧੮੦੦੦/- ਰੁਪਏ ਅਦਾ ਕਰ ਕੇ ਖਰੀਦੀ ਗਈ ਸੀ। ਇਹ ਜਗ੍ਹਾ ਖਰੀਦੇ ਜਾਣ ਮਗਰੋਂ ਸ਼ਹਿਰ ਦੇ ਹੀ ਇਕ ਮੁਸਲਮਾਨ ਵੀਰ ਨੇ ਇਤਰਾਜ਼ ਲਗਾ ਦਿੱਤਾ ਕਿ ਇਸ ਜਗ੍ਹਾ 'ਤੇ ਦੇਸ਼ ਦੀ ਵੰਡ ਤੋਂ ਪਹਿਲਾਂ ਮਸਜਿਦ

ਹੋਇਆ ਕਰਦੀ ਸੀ। ਉਸ ਨੇ ਸ਼ਹਿਰ ਦੇ ਮੁਸਲਮਾਨ ਭਰਾਵਾਂ ਨੂੰ ਭੜਕਾਉਣਾ ਵੀ ਸ਼ੁਰੂ ਕਰ ਦਿੱਤਾ। ਸਿੱਖਾਂ ਵੱਲੋਂ ਆਪਣੇ ਮੁਸਲਮਾਨ ਭਰਾਵਾਂ ਨੂੰ ਇਹ ਭਰੋਸਾ ਵੀ ਦੇ ਦਿੱਤਾ ਗਿਆ ਕਿ ਜੇਕਰ ਵਾਕਿਆ ਹੀ ਇਸ ਜਗ੍ਹਾ 'ਤੇ ਮਸਜਿਦ ਹੋਣ ਦੇ ਸਬੂਤ ਮਿਲੇ ਤਾਂ ਉਤਨੀ ਜਗ੍ਹਾ ਛੱਡ ਦਿੱਤੀ ਜਾਵੇਗੀ ਜਿਤਨੀ 'ਤੇ ਮਸਜਿਦ ਦੀ ਇਮਾਰਤ ਹੋਣ ਬਾਰੇ ਸਬੂਤ ਮਿਲਣਗੇ। ਮੁਸਲਮਾਨ ਭਰਾਵਾਂ ਨੇ ਇਸ ਜਗ੍ਹਾ ਪ੍ਰਤੀ ਸਹਾਰਨਪੁਰ ਦੀ ਅਦਾਲਤ ਵਿਚ ਕੇਸ ਦਰਜ ਕਰਵਾ ਦਿੱਤਾ। ਸਤਿਕਾਰਯੋਗ ਜੱਜ ਸਾਹਿਬਾਨ ਨੇ ਸਾਰੇ ਮਾਮਲੇ ਦੀ ਘੋਖ-ਪੜਤਾਲ ਕਰਨ ਤੋਂ ਬਾਅਦ ਫੈਸਲਾ ਗੁਰਦੁਆਰਾ ਸਾਹਿਬ ਦੇ ਹੱਕ ਵਿਚ ਦੇ ਦਿੱਤਾ। ਮੁਸਲਮਾਨ ਭਰਾਵਾਂ ਨੂੰ ਸ਼ਰਾਰਤੀ ਅਨਸਰਾਂ ਨੇ ਫਿਰ ਭੜਕਾ ਦਿੱਤਾ ਅਤੇ ਉਨ੍ਹਾਂ ਨੂੰ ਨਾਲ ਲੈ ਕੇ ਹਾਈਕੋਰਟ ਇਲਾਹਾਬਾਦ ਵਿਚ ਅਪੀਲ ਦਰਜ ਕਰਵਾ ਦਿੱਤੀ। ਮਾਣਯੋਗ ਹਾਈਕੋਰਟ ਵੱਲੋਂ ਉੱਤਰ ਪ੍ਰਦੇਸ਼ ਦੇ ਵਕਫ ਬੋਰਡ ਲਖਨਊ ਵੱਲੋਂ ਉਸ ਜਗ੍ਹਾ 'ਤੇ ਮਸਜਿਦ ਹੋਣ ਬਾਰੇ ਪਤਾ ਕੀਤਾ ਗਿਆ, ਪਰੰਤੂ ਵਕਫ ਬੋਰਡ ਨੇ ਆਪਣੇ ਰਿਕਾਰਡ ਮੁਤਾਬਿਕ ਦੱਸਿਆ ਕਿ ਸਾਡੇ ਰਿਕਾਰਡ ਵਿਚ ਉਸ ਥਾਂ 'ਤੇ ਮਸਜਿਦ ਹੋਣ ਦਾ ਕੋਈ ਵੀ ਸਬੂਤ ਨਹੀਂ ਹੈ। ਉੱਤਰ ਪ੍ਰਦੇਸ਼ ਹਾਈਕੋਰਟ ਨੇ ਵੀ ਗੁਰਦੁਆਰਾ ਸਾਹਿਬ ਦੇ ਹੱਕ ਵਿਚ ਫੈਸਲਾ ਦੇ ਦਿੱਤਾ। ਸਾਰੇ ਫੈਸਲੇ ਗੁਰਦੁਆਰਾ ਸਾਹਿਬ ਦੇ ਹੱਕ ਵਿਚ ਹੋ ਜਾਣ ਕਾਰਨ ਗੁਰਦੁਆਰਾ ਸਾਹਿਬ ਦੀ ਪ੍ਰਬੰਧਕ ਕਮੇਟੀ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇ: ਅਵਤਾਰ ਸਿੰਘ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਗੁਰਬਚਨ ਸਿੰਘ ਜੀ ਦੇ ਹੱਥੋਂ ਨੀਂਹ-ਪੱਥਰ ਰਖਵਾ ਕੇ ਲੰਗਰ-ਹਾਲ ਦੀ ਇਮਾਰਤ ਦੀ ਉਸਾਰੀ ਸ਼ੁਰੂ ਕਰਵਾ ਦਿੱਤੀ। ਲੰਗਰ ਸਾਹਿਬ ਦੀ ਇਮਾਰਤ ਦਾ ਲੈਂਟਰ ਪਾ ਦਿੱਤਾ ਗਿਆ ਅਤੇ ਛੋਟਾ-ਮੋਟਾ ਕੰਮ ਚੱਲ ਰਿਹਾ ਸੀ। ੨੫ ਜੁਲਾਈ ਦਾ ਦਿਨ ਸੀ ਅਤੇ ਰਮਜ਼ਾਨ ਦਾ ਮਹੀਨਾ ਚੱਲ ਰਿਹਾ ਸੀ, ਜਿਸ ਕਾਰਨ ਗੁਰਦੁਆਰਾ ਸਾਹਿਬ ਤੋਂ ਥੋੜ੍ਹੀ ਦੂਰ ਹੀ ਮਸਜਿਦ ਵਿਚ ਮੁਸਲਮਾਨ ਭਰਾ ਇਕੱਠੇ ਹੋਏ ਸਨ। ਇਸ ਇਕੱਠ ਵਿਚ ਕਿਸੇ ਸ਼ਰਾਰਤੀ ਅਨਸਰ ਨੇ ਰੌਲਾ ਪਾ ਦਿੱਤਾ ਕਿ ਸਿੱਖਾਂ ਨੇ ਰਾਤੋ-ਰਾਤ ਮਸਜਿਦ ਢਾਹ ਕੇ ਗੁਰਦੁਆਰਾ ਸਾਹਿਬ ਦੀ ਉਸਾਰੀ ਕਰ ਦਿੱਤੀ ਹੈ। ਹਜ਼ਾਰਾਂ ਦੀ ਗਿਣਤੀ ਵਿਚ ਇਕੱਠੀ ਹੋਈ ਭੀੜ ਸਵੇਰੇ ੫:੦੦ ਵਜੇ ਦੇ ਕਰੀਬ ਗੁਰਦੁਆਰਾ ਸਾਹਿਬ ਵੱਲ ਨੂੰ ਚੱਲ ਪਈ। ਭੀੜ ਨੇ ਗੁਰਦੁਆਰਾ ਸਾਹਿਬ ਦੇ ਨੇੜੇ ਪਹੁੰਚ ਕੇ ਇੱਟਾਂ-ਪੱਥਰਾਂ ਨਾਲ ਜ਼ਬਰਦਸਤ ਹਮਲਾ ਕਰ ਦਿੱਤਾ। ਗੁਰਦੁਆਰਾ ਸਾਹਿਬ ਵਿਚ ਸ਼ਹਿਰ ਦੇ ਕੋਈ ੫੦-੬੦ ਸਿੱਖ ਸਨ, ਜੋ ਅੰਦਰ ਸਵੇਰ ਦਾ ਨਿੱਤਨੇਮ ਕਰ ਰਹੇ ਸਨ। ਇਨ੍ਹਾਂ ਨੇ ਭੜਕੀ ਹੋਈ ਭੀੜ ਦਾ ਡਟ ਕੇ ਮੁਕਾਬਲਾ ਕੀਤਾ, ਜਿਸ ਦੌਰਾਨ ਭੀੜ ਵੱਲੋਂ ਚਲਾਈ ਗਈ ਗੋਲੀ ਨਾਲ ਇਕ ਸਿੱਖ ਸ. ਤੇਜਿੰਦਰ ਸਿੰਘ ਜ਼ਖ਼ਮੀ ਹੋ ਗਿਆ। ਗੁਰਦੁਆਰਾ ਸਾਹਿਬ ਵਿਚ ਮੌਜੂਦ ਸਿੱਖਾਂ ਨੇ ਪੁਲਿਸ ਨੂੰ ਮਦਦ ਲਈ ਫ਼ੋਨ ਕਰ ਕੇ ਬੁਲਾਇਆ, ਜਿਸ ਨਾਲ ਗੁਰਦੁਆਰਾ ਸਾਹਿਬ ਅਤੇ ਸਿੱਖਾਂ ਦਾ ਹੋਰ ਨੁਕਸਾਨ ਹੋਣ ਬਚ ਸਕਿਆ। ਮੁਸਲਮਾਨ ਭਰਾਵਾਂ ਨੇ ਚੌਂਕ ਵਿਚ ਧਰਨਾ ਮਾਰ ਕੇ ਸਾਰੇ ਪਾਸਿਆਂ ਦੇ ਰਸਤੇ ਬੰਦ ਕਰ ਦਿੱਤੇ। ਭੀੜ ਦੇ ਕੁਝ ਬੰਦਿਆਂ ਨੇ ਥਾਣਾ ਕੁਤਬਸ਼ੇਰ 'ਤੇ

ਵੀ ਹਮਲਾ ਕਰ ਦਿੱਤਾ, ਜਿਸ ਨਾਲ ਪੁਲਿਸ ਮੁਲਾਜ਼ਮ ਵੀ ਜ਼ਖ਼ਮੀ ਹੋ ਗਏ ਅਤੇ ਉੱਥੋਂ ਲੰਘ ਰਹੇ ਇਕ ਰਾਹਗੀਰ ਹਰੀਸ਼ ਕੋਛੜ ਦੀ ਇਨ੍ਹਾਂ ਦੀ ਲਪੇਟ ਵਿਚ ਆ ਜਾਣ ਕਾਰਨ ਮੌਤ ਹੋ ਗਈ। ਹਾਰ ਕੇ ਪੁਲਿਸ ਨੂੰ ਗੋਲੀ ਚਲਾਉਣੀ ਪਈ, ਤਾਂ ਭੀੜ ਵਿੱਚੋਂ ਕਈਆਂ ਦੇ ਗੋਲੀਆਂ ਲੱਗੀਆਂ ਜਿਸ ਨਾਲ ਦਰਜਨਾਂ ਲੋਕ ਜ਼ਖ਼ਮੀ ਹੋ ਗਏ। ਭੜਕੀ ਹੋਈ ਭੀੜ ਨੇ ਪੰਜਾਬੀਆਂ (ਸਿੱਖਾਂ, ਹਿੰਦੂਆਂ) ਦੀਆਂ ਦੁਕਾਨਾਂ ਨੂੰ ਲੁੱਟਣਾ ਅਤੇ ਅੱਗ ਲਗਾਉਣੀ ਸ਼ੁਰੂ ਕਰ ਦਿੱਤੀ। ਭੀੜ ਵਿੱਚੋਂ ਕੁਝ ਲੋਕ ਪੈਟ੍ਰੋਲ, ਡੀਜ਼ਲ, ਤੇਜ਼ਾਬ ਅਤੇ ਅਸਲਾ ਨਾਲ ਲੈ ਕੇ ਆਏ ਸਨ। ਪੁਲਿਸ ਵੱਲੋਂ ਸ਼ਹਿਰ ਵਿਚ ਕਰਫਿਊ ਲੱਗਾ ਕੇ ਹਾਲਾਤ ਨੂੰ ਕਾਬੂ ਕਰਨ ਦੀ ਕੋਸ਼ਿਸ਼ ਕੀਤੀ ਗਈ। ਜਦੋਂ ਖ਼ਬਰਾਂ ਇਲਾਕੇ ਵਿਚ ਪਹੁੰਚੀਆਂ ਤਾਂ ਇਲਾਕੇ 'ਚੋਂ ੫੦੦ ਦੇ ਕਰੀਬ ਸਿੱਖ ਅਤੇ ਹਿੰਦੂ ਗੁਰਦੁਆਰਾ ਸਾਹਿਬ ਦੀ ਰਾਖੀ ਲਈ ਵੀ ਆ ਗਏ।

ਸਹਾਰਨਪੁਰ ਦੇ ਸਿੱਖਾਂ ਦੀ ਇਸ ਮੁਸ਼ਕਲ ਨੂੰ ਦੇਖਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮਾਣਯੋਗ ਪ੍ਰਧਾਨ ਜਥੇ: ਅਵਤਾਰ ਸਿੰਘ ਜੀ ਵੱਲੋਂ ਇਕ ਸਬ-ਕਮੇਟੀ ਬਣਾਈ ਗਈ। ਇਸ ਸਬ-ਕਮੇਟੀ ਵਿਚ ਸ. ਸੁਖਦੇਵ ਸਿੰਘ ਭੌਰ, ਜਨਰਲ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਰਜਿੰਦਰ ਸਿੰਘ ਮਹਿਤਾ, ਅੰਤ੍ਰਿਗ ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਕਰਨੈਲ ਸਿੰਘ ਪੰਜੋਲੀ, ਅੰਤ੍ਰਿੰਗ ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ. ਸੁਖਦੇਵ ਸਿੰਘ ਭੂਰਾ ਕੋਨ੍ਹਾ, ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਮੈਂਬਰ ਬਣਾਇਆ ਗਿਆ। ਇਸ ਕਮੇਟੀ ਨੇ ਸਹਾਰਨਪੁਰ ਜਾ ਕੇ ਸਿੱਖਾਂ ਨੂੰ ਹੌਂਸਲਾ ਦਿੱਤਾ ਅਤੇ ਸਾਰੇ ਹਾਲਾਤ ਦੀ ਪੜਤਾਲ ਕਰ ਕੇ ਪ੍ਰਧਾਨ ਸਾਹਿਬ ਪਾਸ ਰਿਪੋਰਟ ਕੀਤੀ ਹੈ। ਕਮੇਟੀ ਨੇ ਸਹਾਰਨਪੁਰ ਪ੍ਰਸ਼ਾਸਨ ਦੇ ਸ਼੍ਰੀ ਭੁਵਨੇਸ਼ ਕੁਮਾਰ, ਕਮਿਸ਼ਨਰ, ਸ੍ਰੀ ਦੀਪਕ ਰਤਨ, ਡੀ.ਆਈ. ਜੀ ਅਤੇ ਸ੍ਰੀ ਮਤੀ ਸੰਧਿਆ ਤਿਵਾੜੀ, ਜ਼ਿਲ੍ਹਾ ਮੈਜਿਸਟ੍ਰੇਟ ਨਾਲ ਮੁਲਾਕਾਤ ਕਰ ਕੇ ਸਾਰੇ ਹਾਲਾਤ ਬਾਰੇ ਗੱਲਬਾਤ ਕੀਤੀ। ਕਮੇਟੀ ਮੈਂਬਰਾਂ ਨੇ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਅਤੇ ਸ਼ਹਿਰ ਦੇ ਪਤਵੰਤਿਆਂ- ਸ. ਜਸਵੰਤ ਸਿੰਘ, ਸ. ਬਲਬੀਰ ਸਿੰਘ ਬੀਰ, ਪ੍ਰਧਾਨ, ਸ. ਗੁਰਪ੍ਰੀਤ ਸਿੰਘ, ਸ਼੍ਰੀ ਇਸ਼ਵਰ ਗੋਇਲ ਆਦਿ ਆਗੂਆਂ ਨਾਲ ਵੀ ਗੱਲਬਾਤ ਕਰ ਕੇ ਇਲਾਕੇ ਦੇ ਮਾਹੌਲ ਨੂੰ ਸੁਖਾਵਾਂ ਬਣਾਉਣ ਲਈ ਗੱਲਬਾਤ ਕੀਤੀ। ਪ੍ਰਸ਼ਾਸਨ ਵੱਲੋਂ ਅੱਗੇ ਤੋਂ ਅਜਿਹੀ ਘਟਨਾ ਵਾਪਰਨ ਬਾਰੇ ਕਮੇਟੀ ਨੂੰ ਭਰੋਸਾ ਦਿਵਾਇਆ ਗਿਆ ਹੈ।

ਸਹਾਰਨਪੁਰ ਵਿਚ ਵਾਪਰੀ ਇਹ ਘਟਨਾ ਜਿੱਥੇ ਦੁਖਦਾਈ ਹੈ, ਉੱਥੇ ਇਸ ਦੀ ਜਿਤਨੀ ਵੀ ਨਿੰਦਾ ਕੀਤੀ ਜਾਵੇ ਘੱਟ ਹੈ। ਇਸ ਸਮੇਂ ਲੋੜ ਹੈ ਕਿ ਸ਼ਹਿਰ ਵਿਚ ਅਮਨ-ਕਾਨੂੰਨ ਦੀ ਵਿਵਸਥਾ ਬਣਾ ਕੇ ਸਾਰਿਆਂ ਨੂੰ ਭਰਾਵਾਂ ਵਾਂਗ ਰਹਿਣ ਦੀ। ਸਾਨੂੰ ਭੜਕਾ ਕੇ ਨਜ਼ਾਰੇ ਦੇਖਣ ਵਾਲੀਆਂ ਸ਼ਕਤੀਆਂ ਤੋਂ ਸੁਚੇਤ ਹੋਣਾ ਚਾਹੀਦਾ ਹੈ ਤਾਂ ਕਿ ਗ਼ਲਤ-ਫ਼ਹਿਮੀਆਂ ਨੂੰ ਦੂਰ ਕਰ ਕੇ ਸਦਭਾਵਨਾ ਪੈਦਾ ਕੀਤੀ ਜਾ ਸਕੇ। ਸਿੱਖ ਅਜ਼ਾਦੀ ਪਸੰਦ ਅਤੇ ਇਨਸਾਫ ਪਸੰਦ ਕੌਮ ਹੈ। ਵਾਹਿਗੁਰੂ ਕਰੇ ਕਿ ਇਸ 'ਤੇ ਹੋਰ ਜ਼ਿਆਦਤੀਆਂ ਨਾ ਹੋਣ। ■

# ਦੁਵੱਲੇ ਸੰਘਰਸ਼ ਦੀ ਪ੍ਰੇਰਣਾ ਦਾ ਸਰੋਤ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਗੁਰਮਤਿ ਇਕ ਸੰਪੂਰਨ ਕ੍ਰਾਂਤੀ ਦੀ ਮੁਕੰਮਲ ਫ਼ਿਲਾਸਫ਼ੀ ਹੈ। ਇਹ ਮਨੁੱਖਤਾ ਦਾ ਸਰਵਪੱਖੀ ਕਲਿਆਣ ਕਰਨ ਦਾ ਉਪਦੇਸ਼ ਹੈ। ਇਸ ਵਿਚ ਆਤਮਿਕ ਅਤੇ ਸੰਸਾਰਕ ਦੋਵੇਂ ਪੱਖਾਂ ਬਾਰੇ ਸੇਧ ਦਿੱਤੀ ਗਈ ਹੈ। ਆਤਮਿਕ ਪੱਖ ਵਿਚ ਬੋਧਿਕ, ਮਾਨਸਿਕ ਅਤੇ ਸਦਾਚਾਰਕ ਪੱਖ ਵੀ ਸ਼ਾਮਲ ਹਨ। ਇਸੇ ਤਰ੍ਹਾਂ ਸੰਸਾਰਕ ਪੱਖ ਵਿਚ ਰਾਜਨੀਤੀ, ਸਮਾਜ ਅਤੇ ਆਰਥਿਕਤਾ ਨਾਲ ਸੰਬੰਧਿਤ ਸਮੱਸਿਆਵਾਂ ਆਉਂਦੀਆਂ ਹਨ। ਮੋਟੇ ਤੌਰ ਉੱਤੇ ਇਕ ਦਾ ਸੰਬੰਧ ਆਤਮਾ ਨਾਲ ਹੈ, ਜਦੋਂ ਕਿ ਦੂਜੇ ਦਾ ਸੰਬੰਧ ਸਰੀਰ ਨਾਲ ਹੈ। ਇਹ ਦੋਵੇਂ ਇਕ-ਦੂਜੇ ਉੱਤੇ ਨਿਰਭਰ ਵੀ ਹਨ ਅਤੇ ਸਹਿਯੋਗੀ ਵੀ, ਅਰਥਾਤ ਇਕ-ਦੂਜੇ ਦੀਆਂ ਪੂਰਕ ਹਨ। ਇਕ ਦੀ ਪ੍ਰਗਤੀ ਅਤੇ ਦੂਜੇ ਨੂੰ ਅਣਗੌਲਿਆਂ ਕਰਨ ਨਾਲ ਅਸਾਵਾਂ ਵਿਕਾਸ ਹੁੰਦਾ ਹੈ, ਜੋ ਉਪਯੋਗੀ ਨਹੀਂ ਹੁੰਦਾ। ਇਸ ਲਈ ਦੋਹਾਂ ਦਾ ਬਰਾਬਰ ਅਤੇ ਸੰਤੁਲਿਤ ਵਿਕਾਸ ਹੀ ਸੁਖਦ ਅਤੇ ਸਫਲ ਜੀਵਨ ਲਈ ਸਹੀ ਅਤੇ ਸਾਰਥਕ ਸਿੱਧ ਹੋ ਸਕਦਾ ਹੈ। ਗੁਰਬਾਣੀ ਦਾ ਉਦੇਸ਼ ਮਨੁੱਖ ਨੂੰ ਆਤਮਿਕ ਅਤੇ ਸੰਸਾਰਕ ਦੋਵੇਂ ਤੌਰ 'ਤੇ ਸੂਰਬੀਰ-ਯੋਧਾ ਅਤੇ ਜੀਵਨ ਮੁਕਤਿ ਬਣਾਉਣਾ ਹੈ। ਗੁਰਬਾਣੀ ਦੇ ਉਪਦੇਸ਼ 'ਤੇ ਚੱਲਦਿਆਂ ਮਨੁੱਖ ਦਾ "ਲੋਕ ਸੁਖੀਏ ਪਰਲੋਕ ਸੁਹੇਲੇ" ਹੁੰਦਾ ਹੈ ਅਰਥਾਤ ਇਹ ਲੋਕ ਵੀ ਸੁਖੀਆ ਹੁੰਦਾ ਹੈ ਅਤੇ ਪਰਲੋਕ ਵੀ ਸੁਹੇਲਾ ਹੁੰਦਾ ਹੈ। ਮਨੁੱਖ ਦਾ ਆਤਮਿਕ ਅਤੇ ਸੰਸਾਰਕ ਜੀਵਨ ਅਨੇਕ ਪ੍ਰਕਾਰ ਦੀਆਂ ਚੁਣੌਤੀਆਂ ਅਤੇ ਸਮੱਸਿਆਵਾਂ ਨਾਲ ਘਿਰਿਆ ਹੁੰਦਾ ਹੈ। ਜਿਹੜਾ ਵਿਅਕਤੀ ਆਤਮਿਕ ਅਤੇ ਸੰਸਾਰਕ ਦੋਵੇਂ ਪ੍ਰਕਾਰ ਦੀਆਂ ਚੁਣੌਤੀਆਂ ਅਤੇ ਸਮੱਸਿਆਵਾਂ ਦਾ ਹੱਲ ਕਰ ਸਕਦਾ ਹੋਵੇ, ਉਹ ਹੀ ਇਸ ਜੀਵਨ ਦਾ ਅਨੰਦ ਮਾਣ ਸਕਦਾ ਹੈ ਅਤੇ ਉਹੀ ਜ਼ਿੰਦਗੀ ਸਫਲ ਗਿਣੀ ਜਾਂਦੀ ਹੈ, "ਸਫਲ ਸਫਲ ਭਈ ਸਫਲ ਜਾਤ੍ਰਾ" ਹੋ ਨਿੱਬੜਦੀ ਹੈ ਪਰੰਤੂ ਅਜਿਹਾ ਵਿਅਕਤੀ ਕੋਈ ਸੂਰਮਾ ਹੀ ਹੋ ਸਕਦਾ ਹੈ। ਅਸਲ ਵਿਚ ਇਹ ਮਾਰਗ ਅਤੀ ਕਠਿਨ ਹੈ। ਇਸ ਉੱਤੇ ਚੱਲਣ ਲਈ ਦ੍ਰਿੜ੍ਹਤਾ ਅਤੇ ਦਲੇਰੀ ਦੀ ਲੋੜ ਹੁੰਦੀ ਹੈ। ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਕਾਲ ਪੁਰਖ ਦੀ ਸ਼ਰਨ ਵਿਚ ਆਉਣ ਵਾਲੇ ਸਿੱਖਾਂ ਲਈ ਸਿਰ ਤਲੀ 'ਤੇ ਧਰ ਕੇ ਆਉਣ ਦੀ ਸ਼ਰਤ ਰੱਖੀ ਸੀ ਅਤੇ ਫੁਰਮਾਇਆ ਸੀ:

*-ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*

**ਸਾਬਕਾ ਪ੍ਰਧਾਨ, ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੯੧੫੮-੦੫੧੦੦*

*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*
*-ਸਾਧੋ ਮਨ ਕਾ ਮਾਨੁ ਤਿਆਗਉ॥*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥੧॥ਰਹਾਉ॥*
*ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥*
*ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥੧॥*
*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥ (ਪੰਨਾ ੨੧੯)*

ਜੀਵਨ ਇਕ ਸੰਘਰਸ਼ ਹੈ, ਜੱਦੋ-ਜਹਿਦ ਹੈ। ਮਨੁੱਖ ਨੇ ਅਧਿਆਤਮਕ ਖੇਤਰ ਵਿਚ ਮਨ ਦੇ ਵਿਸ਼ੇ-ਵਿਕਾਰਾਂ- ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਅਮੁੱਕ ਤ੍ਰਿਸ਼ਨਾਵਾਂ ਅਤੇ ਲਾਲਸਾਵਾਂ ਵਿਰੁੱਧ ਸੰਘਰਸ਼ ਕਰ ਕੇ ਇਨ੍ਹਾਂ ਉੱਤੇ ਜਿੱਤ ਪ੍ਰਾਪਤ ਕਰਨੀ ਹੈ। ਆਪਣਾ ਮਨ ਜਿੱਤ ਕੇ ਅੰਤਹਕਰਣ ਨੂੰ ਸ਼ੁੱਧ ਅਤੇ ਬਲਵਾਨ ਬਣਾਉਣਾ ਹੈ ਅਤੇ ਬਾਹਰੀ ਦੁਨੀਆਵੀ ਖੇਤਰ ਵਿਚ ਸਮਾਜਿਕ, ਰਾਜਨੀਤਕ ਅਤੇ ਆਰਥਿਕ ਖੇਤਰ ਵਿਚ ਸੰਘਰਸ਼ਸ਼ੀਲ ਹੋ ਕੇ ਸਫਲਤਾ ਪ੍ਰਾਪਤ ਕਰਨੀ ਹੈ ਅਤੇ ਜੀਵਨ ਸੁਖਦ ਬਣਾਉਣਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਮਨੁੱਖ ਦੀਆਂ ਹਰ ਪ੍ਰਕਾਰ ਦੀਆਂ ਸਮੱਸਿਆਵਾਂ ਅਤੇ ਚੁਣੌਤੀਆਂ ਨੂੰ ਸਰ ਕਰ ਕੇ ਮਨੁੱਖੀ ਜੀਵਨ ਨੂੰ ਅਨੰਦਮਈ ਤਥਾ ਸਫਲ ਬਣਾਉਣ ਦਾ ਮੁਕੰਮਲ ਅਤੇ ਸ੍ਰੇਸਠ ਫ਼ਲਸਫ਼ਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਦੀ ਨਿੱਕੀ ਤੋਂ ਨਿੱਕੀ ਅਤੇ ਵੱਡੀ ਤੋਂ ਵੱਡੀ ਸਮੱਸਿਆ ਦਾ ਹੱਲ ਹੈ। ਇਹ ਜੀਵਨ-ਜੁਗਤ ਮਨੁੱਖ ਨੂੰ ਸੰਪੂਰਨ ਮਨੁੱਖ ਤਥਾ ਯੋਧਾ-ਸੂਰਮਾ ਤਥਾ ਹਰ ਮੈਦਾਨ ਫ਼ਤਿਹ ਪਾਉਣ ਦੇ ਸਮਰੱਥ ਬਣਾਉਣ ਦੇ ਯੋਗ ਹੈ। ਸੰਪੂਰਨ ਮਨੁੱਖ ਅਤੇ ਸੂਰਮਾ ਵਿਅਕਤੀ ਉਹੀ ਹੋ ਸਕਦਾ ਹੈ ਜਿਹੜਾ ਅੰਦਰੋਂ-ਬਾਹਰੋਂ ਮਜ਼ਬੂਤ ਹੋਵੇ, ਪੂਰੀ ਤਰ੍ਹਾਂ ਵਿਕਸਿਤ ਹੋਵੇ। ਜੋ ਵਿਅਕਤੀ ਆਪਣਾ ਹਿਰਦਾ ਸ਼ੁੱਧ ਕਰਨ ਲਈ ਤਾਂ ਯਤਨਸ਼ੀਲ ਹੈ, ਪਰ ਬਾਹਰੀ ਰੁਕਾਵਟਾਂ ਤੋਂ ਆਪਣੀ ਰੱਖਿਆ ਨਹੀਂ ਕਰ ਸਕਦਾ, ਮੁਸ਼ਕਲਾਂ ਦਾ ਸਾਹਮਣਾ ਨਹੀਂ ਕਰ ਸਕਦਾ, ਅਜਿਹਾ ਵਿਅਕਤੀ ਅਧੂਰਾ ਹੁੰਦਾ ਹੈ। ਕਠਿਨ ਤੋਂ ਕਠਿਨ ਤਪੱਸਿਆ ਵੀ ਉਸ ਨੂੰ ਪੂਰਨ ਮਨੁੱਖ ਨਹੀਂ ਬਣਾ ਸਕਦੀ। ਉਸ ਨੂੰ ਆਪਣੀ ਰੱਖਿਆ ਲਈ ਦੂਜਿਆਂ ਦੀ ਸਹਾਇਤਾ ਦੀ ਲੋੜ ਰਹਿੰਦੀ ਹੈ। ਉਹ ਬਾਹਰੀ ਦੁਨਿਆਵੀ ਸ਼ਕਤੀਆਂ 'ਤੇ ਨਿਰਭਰ ਹੁੰਦਾ ਹੈ। ਅਕਾਲ ਪੁਰਖ ਦੀ ਸ਼ਕਤੀ 'ਤੇ ਉਸ ਦਾ ਪੂਰਨ ਵਿਸ਼ਵਾਸ ਨਹੀਂ ਬਣਦਾ। ਹਿੰਦੂ ਮਤ ਦੇ ਮਿਥਿਹਾਸਿਕ ਪ੍ਰਸੰਗਾਂ ਅਨੁਸਾਰ ਰਿਸ਼ੀ-ਮੁਨੀ ਜਦੋਂ ਯੱਗ ਆਦਿ ਕਰਦੇ ਸਨ, ਤਾਂ ਰਾਕਸ਼ ਉਨ੍ਹਾਂ ਦੀ ਪੂਜਾ ਵਿਚ ਵਿਘਨ ਪਾ ਦਿੰਦੇ ਸਨ; ਰਿਸ਼ੀਆਂ-ਮੁਨੀਆਂ ਨੂੰ ਕਤਲ ਕਰ ਦਿੰਦੇ ਸਨ। ਉਹ ਆਪਣੀ ਰੱਖਿਆ ਲਈ ਕਸ਼ੱਤਰੀਆਂ ਦੀ ਸਹਾਇਤਾ ਲੈਂਦੇ ਸਨ। ਅਜਿਹੇ ਵਿਅਕਤੀ ਸੰਸਾਰਕ ਪੱਖ ਤੋਂ ਡਰਪੋਕ ਅਤੇ ਕਮਜ਼ੋਰ ਹੋ ਜਾਂਦੇ ਹਨ। ਉਨ੍ਹਾਂ ਨੂੰ ਕੋਈ ਸੂਰਮੇ ਨਹੀਂ ਮੰਨ ਸਕਦਾ। ਅਜਿਹੇ ਲੋਕਾਂ ਦਾ ਜੀਵਨ ਅਧੂਰਾ

ਹੁੰਦਾ ਹੈ। ਗੁਰਬਾਣੀ ਦਾ ਮਹਾਂਵਾਕ ਹੈ:

*ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥*
*ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥ (ਪੰਨਾ ੧੪੨)*

ਇਸ ਦੇ ਉਲਟ ਜਿਹੜੇ ਵਿਅਕਤੀ ਆਪਣੇ ਮਨ ਦੇ ਔਗੁਣ ਦੂਰ ਨਹੀਂ ਕਰਦੇ, ਅਰਥਾਤ ਹਿਰਦਾ ਸ਼ੁੱਧ ਕਰ ਕੇ ਆਤਮਿਕ ਤੌਰ ਉੱਤੇ ਬਲਵਾਨ ਨਹੀਂ ਬਣਦੇ, ਪਰ ਦੂਜੇ ਬੰਦਿਆਂ ਉੱਤੇ ਦਰਿੰਦਿਆਂ ਵਾਂਗ ਅੱਤਿਆਚਾਰ ਕਰਦੇ ਹਨ, ਉਨ੍ਹਾਂ ਨੂੰ ਜ਼ਬਰੀ ਧਰਮ ਬਦਲੀ ਲਈ ਮਜ਼ਬੂਰ ਕਰਦੇ ਹਨ, ਦੂਜਿਆਂ ਦੀ ਲੁੱਟ-ਖਸੁੱਟ ਕਰਦੇ ਹਨ, ਸ਼ਕਤੀ ਦਾ ਦੁਰਉਪਯੋਗ ਕਰਦਿਆਂ ਉਨ੍ਹਾਂ ਨਾਲ ਜ਼ੋਰ-ਜ਼ਬਰ ਕਰਦੇ ਹਨ, ਉਹ ਵਿਅਕਤੀ ਵੀ ਸੂਰਬੀਰ ਨਹੀਂ ਹੁੰਦੇ। ਉਹ ਭਾਵੇਂ ਧਰਮ ਦੇ ਨਾਂ 'ਤੇ ਹੀ ਜ਼ੁਲਮ ਕਰਦੇ ਹੋਣ, ਉਨ੍ਹਾਂ ਨੂੰ ਕੋਈ ਧਾਰਮਿਕ ਹਸਤੀ ਨਹੀਂ ਕਹਿ ਸਕਦਾ। ਉਨ੍ਹਾਂ ਨੂੰ ਜ਼ਾਲਮ ਹੀ ਸਮਝਿਆ ਜਾਂਦਾ ਹੈ। ਹਿੰਦੁਸਤਾਨ ਵਿਚ ਪਹਿਲੀ ਕਿਸਮ ਦੇ ਵਿਅਕਤੀਆਂ ਦੀ ਵਧੇਰੇ ਗਿਣਤੀ ਸੀ। ਇਹ ਰਿਸ਼ੀਆਂ-ਮੁਨੀਆਂ-ਜੋਗੀਆਂ ਦਾ ਦੇਸ਼ ਸੀ। ਜੋ ਧਾਰਮਿਕ ਸਾਧਨਾ ਤਾਂ ਕਰ ਸਕਦੇ ਸਨ, ਪਰ ਆਪਣੀ ਰੱਖਿਆ ਨਹੀਂ ਸਨ ਕਰ ਸਕੇ। ਇਸ ਲਈ ਹਿੰਦੁਸਤਾਨ ਉੱਤੇ ਸਦੀਆਂ ਤੋਂ ਹਮਲਾਵਰ ਆ ਕੇ ਲੋਕਾਂ ਦਾ ਕਤਲ-ਏ-ਆਮ, ਉਨ੍ਹਾਂ ਦੀਆਂ ਧੀਆਂ-ਭੈਣਾਂ ਦੀ ਬੇਪੱਤੀ ਕਰਦੇ ਸਨ ਅਤੇ ਲੁੱਟ-ਖਸੁੱਟ ਕਰਦੇ ਆਏ ਸਨ। ਇਸਲਾਮ ਧਰਮ ਦੇ ਪੈਦਾ ਹੋਣ ਨਾਲ ਦੂਜੀ ਕਿਸਮ ਦੇ ਵਿਅਕਤੀ ਪੈਦਾ ਹੋਏ। ਇਹ ਧਰਮ ਦੇ ਨਾਂ 'ਤੇ ਜਹਾਦ ਕਰਨਾ ਧਰਮ ਦਾ ਕੰਮ ਸਮਝਦੇ ਸਨ। ਹਿੰਦੁਸਤਾਨੀ ਲੋਕ ਸੂਰਬੀਰਤਾ ਨਾਲ ਇਨ੍ਹਾਂ ਦਾ ਟਾਕਰਾ ਕਰਨ ਤੋਂ ਅਸਮਰੱਥ ਸਨ, ਕਿਉਂਕਿ ਜਿਹੜੇ ਭਗਤੀ ਕਰਦੇ ਸਨ, ਉਨ੍ਹਾਂ ਪਾਸ ਸ਼ਕਤੀ ਨਹੀਂ ਸੀ। ਜਿਨ੍ਹਾਂ ਪਾਸ ਸ਼ਕਤੀ ਸੀ, ਉਨ੍ਹਾਂ ਪਾਸ ਭਗਤੀ ਨਹੀਂ ਸੀ, ਅਰਥਾਤ ਭਗਤੀ ਅਤੇ ਸ਼ਕਤੀ ਤਥਾ ਸ਼ਾਸਤਰ ਅਤੇ ਸ਼ਸਤਰ ਦੀ ਸੰਤੁਲਿਤ ਅਵਸਥਾ ਨਹੀਂ ਸੀ। ਇਸ ਦਾ ਨਤੀਜਾ ਇਹ ਨਿਕਲਿਆ ਕਿ ਅਣਗਿਣਤ ਹਿੰਦੁਸਤਾਨ ਵਾਸੀਆਂ ਨੂੰ ਇਸਲਾਮ ਧਰਮ ਅਪਣਾਉਣਾ ਪਿਆ ਅਤੇ ਲੱਗਭਗ ਸੱਤ ਸੌ ਸਾਲ ਤੁਰਕਾਂ ਅਤੇ ਮੁਗ਼ਲਾਂ ਦੀ ਗ਼ੁਲਾਮੀ ਵਿਚ ਰਹਿਣਾ ਪਿਆ।

ਗੁਰੂ ਸਾਹਿਬ ਹਿੰਦੁਸਤਾਨੀਆਂ ਦੇ ਅੰਦਰੋਂ ਮੌਤ ਅਤੇ ਹੋਰ ਹਰ ਤਰ੍ਹਾਂ ਦਾ ਡਰ ਦੂਰ ਕਰ ਕੇ ਉਨ੍ਹਾਂ ਨੂੰ ਸੂਰਮੇ ਬਣਾਉਣਾ ਚਾਹੁੰਦੇ ਸਨ। ਉਹ ਅਜਿਹਾ ਸੰਪੂਰਨ ਮਨੁੱਖ ਸਿਰਜਣਾ ਚਾਹੁੰਦੇ ਸਨ, ਜਿਹੜਾ ਕਿਸੇ ਨੂੰ ਡਰਾਏ ਵੀ ਨਾ ਅਤੇ ਕਿਸੇ ਦਾ ਡਰ ਵੀ ਨਾ ਮੰਨੇ। ਅਜਿਹਾ ਵਿਅਕਤੀ ਹੀ ਗੁਰਮਤਿ ਵਿਚ ਸੂਰਮਾ ਅਤੇ ਬ੍ਰਹਮ ਗਿਆਨੀ ਮੰਨਿਆ ਗਿਆ ਹੈ। ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਹੀ ਅਜਿਹੇ ਰੱਬੀ ਹੁਕਮ ਅਤੇ ਰਜ਼ਾ ਵਿਚ ਚੱਲਣ ਵਾਲੇ ਮਨੁੱਖ ਨੂੰ "ਸਚਿਆਰ" ਦੀ ਸੰਗਿਆ ਦਿੱਤੀ ਗਈ ਹੈ। ਇਹ ਸਚਿਆਰ ਮਨੁੱਖ ਹੀ ਗੁਰਮੁਖ ਹੈ, ਬ੍ਰਹਮਗਿਆਨੀ ਹੈ, ਹਰਿ ਭਗਤ

ਹੈ, ਹਰਿ ਜਨ ਹੈ, ਖਾਲਸਾ ਹੈ। ਇਹ ਖਾਲਸਾ ਪ੍ਰਭੂ-ਭਗਤੀ ਨਾਲ ਓਤ-ਪੋਤ ਹੈ। ਸਹਿਜ ਅਨੰਦ ਦੀ ਅਵਸਥਾ ਵਿਚ ਵਿਚਰਨ ਵਾਲਾ ਖਾਲਸਾ ਹੀ ਗੁਰੂ ਦਾ ਰੂਪ ਹੈ: ਉਹੀ ਅਧਿਆਤਮਕ ਅਤੇ ਦੁਨਿਆਵੀ ਦੋਹਾਂ ਖੇਤਰਾਂ ਦਾ ਜੇਤੂ, ਜਰਨੈਲ, ਗੁਸਾਂਈਂ ਦਾ ਪਹਿਲਵਾਨੜਾ ਹੈ।

*-ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥* *(ਪੰਨਾ ੧੪੨੭)*
*-ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*
*ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥* *(ਪੰਨਾ ੪੪੧)*

ਗੁਰਮਤਿ ਸਿਧਾਂਤ ਨਿੱਜ ਤੋਂ ਸਮੂਹ ਵੱਲ, ਅੰਦਰ ਤੋਂ ਬਾਹਰ ਵੱਲ, ਮਨ ਤੋਂ ਜਗਤ ਵੱਲ, ਪਿੰਡ ਤੋਂ ਬ੍ਰਹਿਮੰਡ ਵੱਲ, ਆਤਮਾ ਤੋਂ ਪਰਮਾਤਮਾ ਤਕ ਅਤੇ ਅਦ੍ਰਿਸ਼ਟ ਤੋਂ ਦ੍ਰਿਸ਼ਟ ਵੱਲ ਦਾ ਇਕ ਅਦੁੱਤੀ ਅਧਿਆਤਮ ਸਿਧਾਂਤ ਹੈ। ਇਹ "ਮਨਿ ਜੀਤੈ ਜਗੁ ਜੀਤੁ" ਵਿਚ ਵਿਸ਼ਵਾਸ ਰੱਖਦਾ ਹੈ। ਆਪਣੇ ਮਨ ਨੂੰ ਜਿੱਤਣ ਵਾਲਾ ਹੀ ਭਵਸਾਗਰ ਤੋਂ ਪਾਰ ਹੋ ਸਕਦਾ ਹੈ ਅਤੇ ਸੰਸਾਰਕ ਵਿਘਨਾਂ, ਬੰਧਨਾਂ ਅਤੇ ਚੁਣੌਤੀਆਂ 'ਤੇ ਜਿੱਤ ਪ੍ਰਾਪਤ ਕਰ ਸਕਦਾ ਹੈ। ਇਹ ਮਾਰਗ ਹੁਕਮ ਅਤੇ ਹਉਮੈਂ ਦੇ ਵਿਚਕਾਰ ਇਕ ਜੰਗ ਹੈ। ਗੁਰਮੁਖ ਨੇ "ਹੁਕਮਿ ਰਜਾਈ ਚਲਣਾ" ਹੈ ਤਾਂ ਹੀ ਉਹ ਆਪਣੀ ਹਉਮੈਂ ਨੂੰ ਮਿਟਾ ਕੇ ਸਚਿਆਰ ਅਤੇ "ਸੂਰਬੀਰ ਬਚਨ ਕਾ ਬਲੀ" ਹੋ ਸਕਦਾ ਹੈ। ਉਸ ਦੇ ਮਨ ਅੰਦਰ ਗਿਆਨ ਦਾ ਦੀਪਕ ਜਗ ਉੱਠਦਾ ਹੈ। ਇਸ ਤੋਂ ਬਾਅਦ ਉਸ ਦੀ ਸੁਰਤ ਹੋਰ ਵਿਕਸਿਤ ਹੁੰਦੀ ਹੈ। ਉਹੀ ਸੰਤ-ਸਿਪਾਹੀ ਹੈ। ਉਹ ਬਾਹਰੀ ਜਗਤ ਵਿਚ ਵੀ ਪਰਮਾਤਮਾ ਦੀ ਹੋਂਦ ਨੂੰ ਅਨੁਭਵ ਕਰਨਾ ਸ਼ੁਰੂ ਕਰਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:

*-ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥*
*(ਪੰਨਾ ੧੩)*
*-ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥* *(ਪੰਨਾ ੬੯੫)*

ਇੱਥੇ ਗੁਰਮੁੱਖ ਦਾ ਟਕਰਾਉ ਸੰਸਾਰ ਦੀ ਹਉਮੈਂ ਅਤੇ ਅਗਿਆਨਤਾ ਨਾਲ ਹੁੰਦਾ ਹੈ। ਹਉਮੈਂ ਅਤੇ ਅਗਿਆਨਤਾ ਉੱਤੇ ਜਿੱਤ ਪ੍ਰਾਪਤ ਕਰ ਕੇ ਮਨੁੱਖ ਗੁਰਮੁਖ ਗੁਸਾਈਂ ਦਾ ਪਹਿਲਵਾਨੜਾ ਹੋ ਨਿਬੜਦਾ ਹੈ। ਸ਼ਬਦ ਗੁਰੂ ਹੈ, ਜਿਸ ਨੇ ਆਤਮ ਨੂੰ ਜਿਣਿਆ ਹੈ। ਉਸ ਨੇ ਹੁਣ ਸਿੰਘ ਬਣ ਕੇ ਅਕਾਲ ਪੁਰਖ ਦੀ ਫੌਜ ਦਾ ਸਿਪਾਹੀ ਹੋ ਕੇ ਜਗਤ ਜਲੰਦੇ ਵਿਚ ਠੰਢ ਵਰਤਾਉਣੀ ਹੈ। ਹਉਮੈਂ-ਹੰਕਾਰ ਅਤੇ ਲੋਭ-ਲਾਲਚ ਵਿਚ ਅੰਨ੍ਹੇ ਹੋਏ ਜਾਬਰਾਂ-ਜ਼ਾਲਮਾਂ ਨੂੰ ਪਰਮਾਤਮਾ ਦੇ ਹੁਕਮ ਵਿਚ ਲਿਆਉਣਾ ਹੈ। ਉਨ੍ਹਾਂ ਦਾ ਹੰਕਾਰ ਤੋੜਨਾ ਹੈ, ਹਉਮੈਂ ਭੰਨਣੀ ਹੈ। ਉਸ ਨੇ ਜਗਤ ਵਿਚ ਸੰਦੇਸ਼ ਦੇਣਾ ਹੈ ਕਿ ਸਾਰੀ ਮਨੁੱਖਤਾ ਦੀ ਇੱਕੋ ਜਾਤ ਹੈ। ਜਾਤਾਂ-ਪਾਤਾਂ ਅਤੇ ਧਰਮਾਂ ਦੀਆਂ

ਵੰਡੀਆਂ ਝੂਠ ਹਨ। ਸਮੂਹ ਸਮਾਜਿਕ ਬੁਰਾਈਆਂ ਵਿਰੁੱਧ ਜੂਝਣਾ ਹੈ। ਫ਼ਤਿਹ ਪ੍ਰਾਪਤ ਕਰਨੀ ਹੈ। ਮਨੁੱਖੀ ਬਰਾਬਰੀ ਦਾ ਅਹਿਸਾਸ ਕਰਨਾ ਅਤੇ ਕਰਾਉਣਾ ਹੈ। ਗੁਰਬਾਣੀ ਦਾ ਫੁਰਮਾਨ ਹੈ:

*-ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥ (ਪੰਨਾ ੬੧੧)*

ਗੁਰਮੁਖ ਨੇ ਸਰਬੱਤ ਦੇ ਭਲੇ ਲਈ ਯੁੱਧ ਕਰਨੇ ਹਨ, ਕੁਰਬਾਨੀ ਦੇਣੀ ਹੈ। ਨਿੱਜੀ ਮਨੋਰਥਾਂ ਜਾਂ ਤੁਅਸੱਬ ਦੀ ਭਾਵਨਾ ਰੱਖ ਕੇ ਸੰਘਰਸ਼ ਨਹੀਂ ਕਰਨਾ ਅਤੇ ਸ਼ਹੀਦ ਨਹੀਂ ਹੋਣਾ। ਇਸ ਸੱਚ-ਨਿਆਂ ਅਤੇ ਰੱਬੀ ਹੁੱਕਮ ਦੇ ਮਾਰਗ "ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ॥" 'ਤੇ ਚੱਲਦਿਆਂ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ ਅਤੇ ਗੁਰੂ ਦੇ ਪਿਆਰੇ ਖਾਲਸਾ ਪੰਥ ਨੇ ਆਪਣੇ ਧਰਮ ਦੇ ਪ੍ਰਚਾਰ ਹਿੱਤ ਹੀ ਨਹੀਂ, ਸਗੋਂ ਦੂਜੇ ਧਰਮਾਂ ਦੀ ਰਾਖੀ ਹਿੱਤ ਵੀ ਅਣਗਿਣਤ ਕੁਰਬਾਨੀਆਂ ਦਿੱਤੀਆਂ ਅਤੇ ਜ਼ਾਲਮ ਮੁਗ਼ਲ ਹਕੂਮਤ ਨੂੰ ਖਤਮ ਕਰ ਕੇ ਸਿੱਖ ਰਾਜ ਦੀ ਸਥਾਪਨਾ ਕੀਤੀ। ਇਸ ਲੰਮੇ ਸੰਘਰਸ਼ ਵਿੱਚੋਂ ਮਹਾਰਾਜਾ ਰਣਜੀਤ ਸਿੰਘ ਵਰਗੀ ਮਹਾਨ ਸ਼ਖ਼ਸੀਅਤ ਪੈਦਾ ਕੀਤੀ ਹੈ। ਉਹ ਇਕ ਬਾਦਸ਼ਾਹ ਹੁੰਦਾ ਹੋਇਆ ਵੀ ਪਰਜਾ ਦਾ ਸੇਵਕ ਸੀ, ਸ਼ਕਤੀਸ਼ਾਲੀ ਸੀ, ਪਰ ਜ਼ਾਲਮ ਨਹੀਂ ਸੀ। ਉਹ ਸਿੱਖੀ ਅਸੂਲਾਂ ਵਿਚ ਪੱਕਾ ਸੀ, ਪਰ ਦੂਜੇ ਧਰਮਾਂ ਦਾ ਵੀ ਸਤਿਕਾਰ ਕਰਦਾ ਸੀ। ਉਸ ਨੇ ਆਪਣੇ ਰਾਜ-ਕਾਲ ਵਿਚ ਕਿਸੇ ਨੂੰ ਮੌਤ ਦੀ ਸਜ਼ਾ ਨਹੀਂ ਦਿੱਤੀ। ਇਸ ਦੀ ਮਿਸਾਲ ਦੁਨੀਆ ਭਰ ਦੇ ਇਤਿਹਾਸ ਵਿਚ ਨਹੀਂ ਮਿਲਦੀ। ਇਸ ਤਰ੍ਹਾਂ ਦਾ ਕਿਰਦਾਰ ਉਨ੍ਹਾਂ ਵਿਅਕਤੀਆਂ ਦਾ ਹੀ ਹੋ ਸਕਦਾ ਹੈ, ਜਿਨ੍ਹਾਂ ਦੇ ਮਨ ਵਿਚ ਪਰਮਾਤਮਾ ਦਾ ਗਿਆਨ, ਭੈਅ ਅਤੇ ਭਾਉ ਹੋਵੇ; ਜਿਹੜੇ ਅੰਦਰੋਂ ਬਾਹਰੋਂ ਨਿਰਮਲ ਹਨ, ਜਿਹੜੇ ਸਾਰਿਆਂ ਵਿਚ ਇੱਕੋ ਪਰਮਾਤਮਾ ਦਾ ਨੂਰ ਸਮਝਦੇ ਹਨ, ਕਿਸੇ ਨੂੰ ਚੰਗਾ-ਬੁਰਾ ਅਤੇ ਉੱਚਾ-ਨੀਵਾਂ ਨਹੀਂ ਸਮਝਦੇ। ਗੁਰਬਾਣੀ ਦਾ ਹੁਕਮ ਹੈ:-

*-ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥ (ਪੰਨਾ ੩੮੧)*
*-ਜੀਅਹੁ ਨਿਰਮਲ ਬਾਹਰਹੁ ਨਿਰਮਲ॥*
*ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ॥*
*ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ॥ (ਪੰਨਾ ੯੧੯)*
*-ਅੰਤਰਿ ਬਸੇ ਬਾਹਰਿ ਭੀ ਓਹੀ॥ ਨਾਨਕ ਦਰਸਨੁ ਦੇਖਿ ਸਭ ਮੋਹੀ॥*
*(ਪੰਨਾ ੨੯੪)*

ਜਹਾਦ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ। ਇਸਦਾ ਅਰਥ ਹੈ, ਧਰਮ-ਯੁੱਧ। ਪਵਿੱਤਰ ਉਦੇਸ਼ ਲਈ ਕੀਤੀ ਗਈ ਜੰਗ ਨੂੰ ਜਹਾਦ ਕਿਹਾ ਜਾਂਦਾ ਹੈ। ਸੱਚਾ ਜਹਾਦ ਉਹ ਹੁੰਦਾ ਹੈ, ਜੋ ਆਪਣੇ ਧਰਮ ਦੀ ਰਾਖੀ ਲਈ ਜਾਂ ਜ਼ੁਲਮ ਦੇ ਟਾਕਰੇ ਲਈ ਕੀਤਾ ਜਾਵੇ। ਗੁਰਬਾਣੀ ਮਨੁੱਖ ਨੂੰ ਅਜਿਹੇ ਸ਼ੁੱਭ ਮਨੋਰਥਾਂ ਲਈ ਲੜਨ ਦਾ ਉਪਦੇਸ਼ ਦਿੰਦੀ

ਹੈ। ਉਸ ਮਨੁੱਖ ਨੂੰ ਹੀ ਸੂਰਮਾ ਮੰਨਿਆ ਗਿਆ ਹੈ ਜੋ ਧਰਮ ਨਿਆਂ ਦੀ ਰਾਖੀ ਲਈ ਸੱਚ-ਹੱਕ ਦੀ ਖਾਤਰ ਯੁੱਧ ਕਰਦਾ ਹੈ। ਭਗਤ ਕਬੀਰ ਜੀ ਦਾ ਫੁਰਮਾਨ ਹੈ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*

ਇਸਲਾਮ ਧਰਮ ਤੋਂ ਜਹਾਦ ਦੀ ਪਰੰਪਰਾ ਸ਼ੁਰੂ ਹੋਈ ਹੈ। ਹਜ਼ਰਤ ਮੁਹੰਮਦ ਸਾਹਿਬ ਨੇ ਇਸਲਾਮ ਧਰਮ ਦੀ ਸਥਾਪਨਾ ਕੀਤੀ ਅਤੇ ਉਨ੍ਹਾਂ ਦੇ ਪੈਰੋਕਾਰਾਂ ਨੇ ਤਲਵਾਰ ਦੇ ਜ਼ੋਰ ਨਾਲ ਇਸ ਧਰਮ ਨੂੰ ਇਰਾਕ, ਇਰਾਨ, ਅਫਗਾਨਿਸਤਾਨ, ਤੁਰਕਿਸਤਾਨ ਅਤੇ ਹਿੰਦੁਸਤਾਨ ਆਦਿ ਮੁਲਕਾਂ ਵਿਚ ਫੈਲਾਇਆ। ਇਹ ਹਮਲਾਵਰ ਦੂਜੇ ਧਰਮਾਂ ਦੇ ਵਿਅਕਤੀਆਂ ਨੂੰ ਕਾਫ਼ਰ ਸਮਝਦੇ ਸਨ। ਉਨ੍ਹਾਂ ਨੂੰ ਮਾਰ-ਕੁੱਟ ਕੇ ਆਪਣੇ ਧਰਮ ਤੋਂ ਉਨ੍ਹਾਂ ਦੀ ਸ਼ਰਧਾ ਖਤਮ ਕਰ ਦਿੰਦੇ ਸਨ। ਉਹ ਲੋਕਾਂ ਦਾ ਖ਼ੂਨ ਵੀ ਵਹਾਉਂਦੇ ਸਨ ਅਤੇ ਉਨ੍ਹਾਂ ਦੇ ਵਿਸ਼ਵਾਸ ਅਤੇ ਮੰਦਰਾਂ ਨੂੰ ਤੋੜ ਕੇ ਉਨ੍ਹਾਂ ਦੇ ਮਨ ਨੂੰ ਚੋਟ ਮਾਰਦੇ ਸਨ। ਇਸਲਾਮ ਵਿਚ ਜ਼ਬਰੀ ਧਰਮ ਬਦਲੀ ਨੂੰ ਉੱਚਿਤ ਸਮਝਿਆ ਜਾਂਦਾ ਹੈ ਅਤੇ ਮਨੁੱਖਤਾ ਨੂੰ ਮੋਮਨ ਅਤੇ ਕਾਫ਼ਰਾਂ ਵਿਚ ਵੰਡਿਆ ਜਾਂਦਾ ਹੈ। ਗੁਰਬਾਣੀ ਇਸ ਤਰ੍ਹਾਂ ਦੇ ਜਹਾਦ ਦੀ ਹਰਗਿਜ਼ ਪ੍ਰਵਾਨਗੀ ਨਹੀਂ ਦਿੰਦੀ। ਗੁਰਬਾਣੀ ਅਨੁਸਾਰ ਪਰਮਾਤਮਾ ਸਰਬਵਿਆਪਕ ਹੈ। ਸਾਰੇ ਜੀਆਂ ਵਿਚ ਵਸਦਾ ਹੈ। ਉਹ ਸਿਰਫ਼ ਹਿੰਦੂਆਂ, ਮੁਸਲਮਾਨਾਂ, ਸਿੱਖਾਂ ਜਾਂ ਇਸਾਈਆਂ ਤਕ ਹੀ ਸੀਮਤ ਨਹੀਂ ਹੈ। ਇਸ ਲਈ ਮਨੁੱਖ ਨੂੰ ਨਿਮਰਤਾ ਅਤੇ ਦਇਆ ਦਾ ਧਾਰਨੀ ਹੋਣਾ ਚਾਹੀਦਾ ਹੈ। ਕਿਸੇ ਜੀਵ ਨੂੰ ਦੁਖ ਨਹੀਂ ਦੇਣਾ ਚਾਹੀਦਾ। ਗੁਰਬਾਣੀ ਦਾ ਫੁਰਮਾਨ ਹੈ:

*-ਹੋਇ ਸਗਲ ਕੀ ਰੇਣੁਕਾ ਹਰਿ ਸੰਗਿ ਸਮਾਵਉ॥*
*ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥* *(ਪੰਨਾ ੩੨੨)*
*-ਜੋਰ ਜੁਲਮ ਫੂਲਹਿ ਘਨੋ ਕਾਚੀ ਦੇਹ ਬਿਕਾਰ॥*
*ਅਹੰਬੁਧਿ ਬੰਧਨ ਪਰੇ ਨਾਨਕ ਨਾਮ ਛੁਟਾਰ॥* *(ਪੰਨਾ ੨੫੫)*

ਆਪਣੇ-ਆਪਣੇ ਧਰਮ ਦਾ ਪ੍ਰਚਾਰ ਕਰਨ ਦਾ ਹੱਕ ਸਭ ਨੂੰ ਹੈ। ਇਹ ਮੁੱਢਲਾ ਮਨੁੱਖੀ ਅਧਿਕਾਰ ਹੈ। ਧਰਮ ਸਵੈ-ਇੱਛਿਆ ਨਾਲ ਹੀ ਅਪਣਾਇਆ ਜਾਣਾ ਯੋਗ ਹੈ, ਨਾ ਕਿ ਕਿਸੇ ਡਰ, ਭੈਅ, ਲਾਲਚ ਆਦਿ ਰਾਹੀਂ ਠੋਸਿਆ ਹੋਇਆ 'ਧਰਮ'।ਅਜਿਹੇ ਧਰਮ ਧਾਰਨ ਉਪਰੰਤ ਵੀ ਉਸ ਵਿਅਕਤੀ ਦੀ ਉਸ ਧਰਮ ਵਿਚ ਆਸਥਾ ਅਤੇ ਵਿਸ਼ਵਾਸ ਪੱਕਾ ਨਹੀਂ ਹੁੰਦਾ। ਇਹ ਵਰਤਾਰਾ ਯੋਗ ਅਤੇ ਪ੍ਰਵਾਨਿਤ ਨਹੀਂ ਹੈ। ਪਰ ਇਹ ਪ੍ਰਚਾਰ ਆਪਣੇ ਧਰਮ ਉਪਦੇਸ਼ਾਂ ਦਾ ਗਿਆਨ ਕਰਵਾ ਕੇ ਕਰਨਾ ਯੋਗ ਹੈ। ਤਲਵਾਰ ਦੇ ਜ਼ੋਰ ਨਾਲ, ਰਾਜ ਸ਼ਕਤੀ ਨਾਲ, ਬਹੁ-ਗਿਣਤੀ ਦੇ ਬਲ ਸਦਕਾ ਅਤੇ ਲੋਭ-ਲਾਲਚ ਦੇ ਕੇ ਫੁਸਲਾਉਣਾ ਸੱਚਾ ਧਰਮ ਪ੍ਰਚਾਰ ਨਹੀਂ ਹੈ। ਇਹ ਇਕ ਤਰ੍ਹਾਂ ਦਾ ਪਾਪ ਹੈ। ਰੱਬ ਦੀ ਰਜ਼ਾ ਦੇ ਵਿਪਰੀਤ ਹੈ। ਅਜਿਹੇ ਬੰਦਿਆਂ ਦੀ ਧਰਮ ਬਦਲੀ ਕੋਈ

ਅਰਥ ਨਹੀਂ ਰੱਖਦੀ। ਨਾ ਤਾਂ ਉਨ੍ਹਾਂ ਨੂੰ ਆਪਣੇ ਧਰਮ ਦਾ ਪੂਰਾ ਗਿਆਨ ਹੁੰਦਾ ਹੈ। ਨਾ ਉਸ ਧਰਮ ਦਾ, ਜਿਸ ਨੂੰ ਉਹ ਅਪਣਾਅ ਰਹੇ ਹੁੰਦੇ ਹਨ। ਉਹ ਪਹਿਲਾਂ ਵੀ ਅਗਿਆਨਤਾ ਦੇ ਖੱਡੇ ਵਿਚ ਡਿੱਗੇ ਹੁੰਦੇ ਹਨ। ਉੱਥੋਂ ਨਿਕਲ ਕੇ ਉਹ ਹੋਰ ਵੱਡੇ ਖੱਡੇ ਵਿਚ ਹੀ ਜਾ ਡਿੱਗਦੇ ਹਨ। ਇਸ ਤਰ੍ਹਾਂ ਦੀ ਧਰਮ ਬਦਲੀ ਕਰਨ ਵਾਲੇ ਜ਼ੋਰ-ਜੁਲਮ ਦੇ ਪ੍ਰਚਾਰਕ ਪਰਮਾਤਮਾ ਦੇ ਦੰਡ ਦੇ ਭਾਗੀ ਹੁੰਦੇ ਹਨ। ਭਗਤ ਕਬੀਰ ਜੀ ਨੇ ਫੁਰਮਾਇਆ ਹੈ:

*ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ॥* *(ਪੰਨਾ ੧੩੭੫)*

ਮਨੁੱਖਤਾ ਦੀ ਪਾਲਣਾ ਕਰਨ ਲਈ ਪਰਮਾਤਮਾ ਨੇ ਅਰਬਾਂ-ਖਰਬਾਂ ਸਾਲਾਂ ਵਿਚ ਇਹ ਧਰਤੀ ਪੈਦਾ ਕੀਤੀ ਹੈ। ਕਦੇ ਨਾ ਬੁਝਣ ਵਾਲੇ ਚੰਦ-ਸੂਰਜ ਦੋ ਦੀਵੇ ਬਾਲੇ ਹਨ। ਪਰਮਾਤਮਾ ਨੇ ਸਾਰੇ ਜੀਵਾਂ ਨੂੰ ਜੀਅ ਦਾਨ ਦਿੱਤਾ ਹੈ। ਸਮੁੱਚੀ ਮਨੁੱਖਤਾ ਦੀਆਂ ਸਾਰੀਆਂ ਦੁਨਿਆਵੀ ਲੋੜਾਂ ਪੂਰੀਆਂ ਕਰਨ ਹਿੱਤ ਬਨਸਪਤੀ ਸਗੋਂ ਪ੍ਰਕਿਰਤੀ ਦੀ ਸਾਜਨਾ ਕੀਤੀ ਹੈ। ਮਨੁੱਖ ਨੂੰ ਉੱਤਮ ਜੂਨ ਬਖ਼ਸ਼ੀ ਹੈ। ਸਰਦਾਰੀ ਬਖਸ਼ੀ ਹੈ। "ਅਵਰ ਜੋਨਿ ਤੇਰੀ ਪਨਿਹਾਰੀ॥ ਇਸ ਧਰਤੀ ਮਹਿ ਤੇਰੀ ਸਿਕਦਾਰੀ॥" ਇਹ ਕਿਸੇ ਵੀ ਧਰਮ ਦੇ ਮਨੁੱਖ ਨੂੰ ਹੱਕ ਨਹੀਂ ਕਿ ਉਹ ਦੂਜੇ ਧਰਮ ਦੇ ਬੇਗੁਨਾਹ, ਨਿਹੱਥੇ ਅਤੇ ਕਮਜ਼ੋਰ ਬੰਦਿਆਂ ਅਤੇ ਬਾਲ-ਬੱਚਿਆਂ ਦੀ ਹੱਤਿਆ ਕਰੇ। ਇਸ ਦੇ ਨਾਲ ਹੀ ਇਹ ਵੀ ਕਿਸੇ ਧਰਮ ਨੂੰ ਹੱਕ ਨਹੀਂ ਹੈ ਕਿ ਉਹ ਨਜਾਇਜ਼ ਕਿਸਮ ਦੇ ਢੰਗ ਵਰਤ ਕੇ ਆਪਣੇ ਧਰਮ ਦਾ ਪ੍ਰਸਾਰ ਕਰੇ। ਜਿਹੜੇ ਵੀ ਧਰਮ ਦੇ ਅਨੁਆਈਂ ਅਜਿਹਾ ਪਾਪ ਕਰਦੇ ਹਨ। ਉਹ ਸਜ਼ਾ ਦੇ ਭਾਗੀ ਹਨ। ਭਾਵੇਂ ਉਹ ਇਸਲਾਮ ਨੂੰ ਮੰਨਣ ਵਾਲੇ, ਭਾਵੇਂ ਇਸਾਈ ਹਨ, ਭਾਵੇਂ ਹਿੰਦੂ ਹਨ ਅਤੇ ਭਾਵੇਂ ਸਿੱਖ ਹਨ। ਚਲਾਕੀ ਨਾਲ ਕੀਤੀ ਗਈ ਧਰਮ ਬਦਲੀ ਵੀ ਬੰਦ ਹੋਣੀ ਚਾਹੀਦੀ ਹੈ ਅਤੇ ਅੱਤਵਾਦ ਦਾ ਵੀ ਖਾਤਮਾ ਹੋਣਾ ਚਾਹੀਦਾ ਹੈ। ਇਹ ਦੋਵੇਂ ਢੰਗ ਅਪਣਾਉਣ ਵਾਲੇ ਮਨੁੱਖਤਾ ਦੇ ਸੇਵਕ ਨਹੀਂ, ਸਗੋਂ ਦੁਸ਼ਮਣ ਹਨ। ਉਹ ਜਹਾਦੀ ਨਹੀਂ, ਉਹ ਫਸਾਦੀ ਹਨ। ਅਜਿਹੇ ਫਸਾਦੀਆਂ ਅਤੇ ਅੱਤਿਆਚਾਰੀਆਂ ਦੇ ਖ਼ਿਲਾਫ਼ ਜਹਾਦ ਕਰਨ ਦਾ ਉਪਦੇਸ਼ ਦਿੰਦੀ ਹੈ- ਗੁਰਬਾਣੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਗੁਰਬਾਣੀ ਦੇ ਉਪਦੇਸ਼ ਦੇ ਅਨੁਸਾਰ ਭਗਤੀ ਅਤੇ ਸ਼ਕਤੀ ਦਾ ਸੁਮੇਲ ਕਰ ਕੇ ਇਕ ਆਦਰਸ਼ ਮਨੁੱਖ ਖਾਲਸੇ ਦੀ ਸਾਜਨਾ ਕੀਤੀ ਹੈ। ਖਾਲਸਾ ਅਕਾਲ ਪੁਰਖ ਦੀ ਫੌਜ ਮੰਨੀ ਗਈ ਹੈ। ਇਸ ਦਾ ਨਿਸ਼ਾਨਾ ਇਸ ਧਰਤੀ 'ਤੇ ਹਲੇਮੀ ਰਾਜ ਵਰਤਾਉਣਾ ਹੈ ਅਤੇ ਜਬਰ-ਜ਼ੁਲਮ ਨੂੰ ਖਤਮ ਕਰਨਾ ਹੈ। ਜੋ ਕੰਮ ਅੱਜ ਯੂ.ਐਨ.ਓ. ਕਰ ਰਹੀ ਹੈ, ਉਸ ਤੋਂ ਵੀ ਕਿਤੇ ਉੱਚਾ ਅਤੇ ਸਾਰਥਕ ਕਾਰਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਤਿੰਨ ਸਦੀਆਂ ਪਹਿਲਾਂ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਅਰੰਭ ਕਰ ਦਿੱਤਾ ਸੀ। ਖਾਲਸੇ ਦੀ ਉਪਮਾ ਇਸ ਤਰ੍ਹਾਂ ਕੀਤੀ ਗਈ ਹੈ:

*ਖਾਲਸਾ ਅਕਾਲ ਪੁਰਖ ਕੀ ਫ਼ੌਜ।*

*ਪ੍ਰਗਟਿਓ ਖਾਲਸਾ ਪਰਮਾਤਮ ਕੀ ਮੌਜ।*

ਪਰੰਤੂ ਗੁਰੂ ਸਾਹਿਬ ਨੇ ਖਾਲਸੇ ਨੂੰ ਖਾਲਸ ਤਥਾ ਸ਼ੁੱਧ ਅਤੇ ਨਿਰਮਲ ਰਹਿਣ ਲਈ ਇਉਂ ਉਪਦੇਸ਼ ਵੀ ਕੀਤਾ:

*ਜਬ ਲਗ ਖਾਲਸਾ ਰਹੇ ਨਿਆਰਾ।*
*ਤਬ ਲਗ ਤੇਜ ਦੀਓ ਮੈਂ ਸਾਰਾ।*
*ਜਬ ਇਹ ਗਹੇ ਬਿਪਰਨ ਕੀ ਰੀਤ।*
*ਮੈਂ ਨ ਕਰੋਂ ਇਨ ਕੀ ਪਰਤੀਤ।*

ਖਾਲਸਾ ਫੌਜ ਨੇ ਸਭ ਧਰਮਾਂ ਤੋਂ ਨਿਆਰਾ ਹੋ ਕੇ ਰਹਿਣਾ ਹੈ। ਇਹ ਕਿਸੇ ਇਕ ਵਿਸ਼ੇਸ਼ ਧਰਮ ਦੀ ਗ਼ੁਲਾਮ ਨਹੀਂ ਹੈ। ਜਿਵੇਂ ਯੂ.ਐਨ.ਓ. ਸਭ ਦੀ ਸਾਂਝੀ ਸੰਸਥਾ ਹੈ। ਸਾਰੇ ਮੁਲਕਾਂ ਵਿਚ ਸ਼ਾਂਤੀ ਸੈਨਾ ਭੇਜ ਸਕਦੀ ਹੈ। ਇਸੇ ਤਰ੍ਹਾਂ ਖਾਲਸਾ ਵੀ ਸਾਰੇ ਧਰਮਾਂ ਦਾ ਸਾਂਝਾ ਹੈ, ਰਾਖਾ ਹੈ। ਇਸ ਨੇ ਵੀ ਸਭ ਧਰਮਾਂ ਦੀ ਰਾਖੀ ਕਰਨੀ ਹੈ ਕਿ ਕੋਈ ਕਿਸੇ ਤੇ ਵਧੀਕੀ ਜਾਂ ਜ਼ਿਆਦਤੀ ਨਾ ਕਰ ਸਕੇ। ਜਿਨ੍ਹਾਂ ਲੋਕਾਂ ਤੇ ਜ਼ੁਲਮ-ਅੱਤਿਆਚਾਰ ਹੋ ਰਿਹਾ ਹੈ। ਖਾਲਸੇ ਦਾ ਕਰਤੱਵ ਹੈ ਕਿ ਉਨ੍ਹਾਂ ਲੋਕਾਂ ਦਾ ਸਾਥ ਦੇਵੇ ਉਨ੍ਹਾਂ ਦੀ ਹਮਾਇਤ ਕਰੇ ਅਤੇ ਜੇ ਲੋੜ ਹੋਵੇ ਤਾਂ ਉਨ੍ਹਾਂ ਖਾਤਰ ਹੱਥ ਵਿਚ ਕਿਰਪਾਨ ਵੀ ਲੈ ਕੇ ਤੁਰੇ। ਇਸੇ ਕਰਕੇ ਹੀ ਖਾਲਸੇ ਨੂੰ ਸਭ ਧਰਮਾਂ ਤੋਂ ਨਿਆਰਾ ਰਹਿਣ ਦਾ ਉਪਦੇਸ਼ ਕੀਤਾ ਗਿਆ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਦਿੱਲੀ ਦੇ ਚਾਂਦਨੀ ਚੌਂਕ ਵਿਚ ੧੧ ਨਵੰਬਰ, ੧੬੭੫ ਨੂੰ ਲਾਸਾਨੀ ਕੁਰਬਾਨੀ ਦੇ ਕੇ ਦੁਨੀਆ ਦੇ ਸਾਹਮਣੇ ਸਚਿਆਰ ਮਨੁੱਖ ਦੇ ਕਰਤੱਵ ਨੂੰ ਅਮਲੀ ਰੂਪ ਦਿੱਤਾ ਅਤੇ ਉਹ ਸਮੁੱਚੀ ਦੁਨੀਆ ਦੇ ਧਰਮ ਦੀ ਚਾਦਰ ਹੋ ਨਿਬੜੇ। ਇਸ ਸਬੰਧੀ ਦਸਮੇਸ਼ ਪਿਤਾ ਨੇ ਇਉਂ ਫੁਰਮਾਇਆ ਹੈ:

*ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥ (ਦਸਮ ਗ੍ਰੰਥ)*

ਕਿਸੇ ਵਿਸ਼ੇਸ਼ ਧਰਮ ਦਾ ਸਹਿਯੋਗੀ ਜਾਂ ਭਾਈਵਾਲ ਬਣ ਕੇ ਖਾਲਸੇ ਨੂੰ ਉਸ ਧਰਮ ਦੇ ਸ਼ਰਾਰਤੀ ਵਿਅਕਤੀਆਂ ਦੇ ਪਾਪਾਂ ਦਾ ਭਾਗੀ ਨਹੀਂ ਬਣਨਾ ਚਾਹੀਦਾ। ਉਸ ਨੂੰ ਸੱਚ, ਹੱਕ ਅਤੇ ਨਿਆਂ ਦੇ ਨਾਲ ਖੜਨਾ ਚਾਹੀਦਾ ਹੈ। ਸੱਚ-ਹੱਕ ਅਤੇ ਨਿਆਂ ਹੀ ਅਸਲ ਸ਼ੁੱਭ ਕਰਮ ਹਨ। ਉਨ੍ਹਾਂ ਖਾਤਰ ਖਾਲਸੇ ਨੇ ਜਹਾਦ ਕਰਨਾ ਹੈ, ਸੰਘਰਸ਼ ਕਰਨਾ ਹੈ ਅਤੇ ਨਿਸ਼ਚਾ ਕਰ ਕੇ ਜਿੱਤ ਪ੍ਰਾਪਤ ਕਰਨੀ ਹੈ। ਜੇ ਲੋੜ ਹੋਵੇ ਤਾਂ ਇਸ ਸ਼ੁੱਭ ਕਾਰਜ ਲਈ ਸ਼ਹੀਦੀ ਵੀ ਦੇ ਦੇਣੀ ਹੈ। ਗੁਰੂ ਜੀ ਨੇ ਫੁਰਮਾਇਆ ਹੈ:

*ਦੇਹ ਸਿਵਾ ਬਰੁ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰਿ ਸੋ ਜਬ ਜਾਇ ਲਰੋਂ, ਨਿਸਚੈ ਕਰ ਅਪੁਨੀ ਜੀਤ ਕਰੋਂ॥*
*ਅਰ ਸਿਖਹੋਂ ਆਪਨੇ ਹੀ ਮਨ ਕੋ, ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋਂ॥ (ਦਸਮ ਗ੍ਰੰਥ)*

ਖਾਲਸਾ ਉਹ ਹੈ ਜਿਸ ਨੇ ਆਪਣਾ ਹਿਰਦਾ ਸ਼ੁੱਧ ਕਰ ਲਿਆ ਹੈ। ਜਿਸ ਨੇ ਮਨ ਦੀਆਂ ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਉੱਤੇ ਜਿੱਤ ਪ੍ਰਾਪਤ ਕਰ ਲਈ ਹੈ। ਜਿਸ ਨੇ ਸਤ, ਸੰਤੋਖ ਅਤੇ ਸੰਜਮ ਨੂੰ ਜ਼ਿੰਦਗੀ ਦੇ ਅਸੂਲ ਬਣਾ ਲਿਆ ਹੈ। ਜਿਸ ਨੇ ਗੁਰ ਸ਼ਬਦ ਦੀ ਸਾਧਨਾ ਕਰ ਕੇ, ਸਿਮਰਨ ਕਰ ਕੇ ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਵਸਾ ਲਿਆ ਹੈ। ਜਿਸ ਨੇ ਆਪਣੇ ਮਨ ਦੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਵਿਕਾਰਾਂ ਉੱਤੇ ਕਾਬੂ ਪਾ ਲਿਆ ਹੈ ਅਤੇ ਉਨ੍ਹਾਂ 'ਤੇ ਜਿੱਤ ਪ੍ਰਾਪਤ ਕਰ ਲਈ ਹੈ। ਜਿਸ ਨੂੰ ਕਿਸੇ ਨਾਲ ਵੈਰ-ਵਿਰੋਧ ਨਹੀਂ ਹੈ। ਇਸ ਲਈ ਖਾਲਸਾ ਬਣਨ ਲਈ ਸਾਧਕ ਨੂੰ ਪਹਿਲਾਂ ਆਪਣੇ ਮਨ ਵਿਚ ਵਸਦੇ ਵਿਸ਼ੇ ਵਿਕਾਰਾਂ ਨੂੰ ਜਿੱਤਣਾ ਹੁੰਦਾ ਹੈ। ਬਾਹਰਲੇ ਸੰਘਰਸ਼ ਤੋਂ ਪਹਿਲਾਂ ਆਤਮਿਕ ਸੰਘਰਸ਼ ਕਰਨਾ ਪੈਂਦਾ ਹੈ। ਅਜਿਹਾ ਸ਼ੁੱਧ ਹਿਰਦੇ ਵਾਲਾ ਵਿਅਕਤੀ ਹੀ ਗੁਰਬਾਣੀ ਅਨੁਸਾਰ ਸੂਰਬੀਰ ਮੰਨਿਆ ਗਿਆ ਹੈ। ਇਹ ਅੰਤਰ ਨੂੰ ਫ਼ਤਿਹ ਕਰ ਕੇ ਬਾਹਰੀ ਚੁਣੌਤੀਆਂ ਉੱਤੇ ਫ਼ਤਿਹ ਕਰਨ ਦਾ ਸਿਧਾਂਤ ਹੈ- ਗੁਰਮਤਿ। ਮਨ ਦੇ ਵਿਕਾਰਾਂ ਅਤੇ ਬਾਹਰੀ ਜ਼ਬਰ-ਜ਼ੁਲਮ ਦੇ ਖ਼ਿਲਾਫ਼ ਅਜਿਹੇ ਖਾਲਸੇ ਦਾ ਜਹਾਦ ਹੀ ਪ੍ਰਵਾਨ ਹੈ। ਗੁਰਬਾਣੀ ਦਾ ਫੁਰਮਾਨ ਹੈ:

*-ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ॥* (ਪੰਨਾ ੧੦੮੯)

*-ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥* (ਪੰਨਾ ੮੬)

*-ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥*
*ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥* (ਪੰਨਾ ੬੭੯)

ਗੁਰਸਿੱਖ ਸ਼ਕਤੀ ਨੂੰ ਭਗਤੀ ਦੇ ਅਤੇ ਸ਼ਸਤਰ ਨੂੰ ਸ਼ਾਸਤਰ ਦੇ ਅਧੀਨ ਰੱਖਦਾ ਹੈ। ਉਸ ਨੇ ਦੁਨਿਆਵੀ ਸੰਘਰਸ਼ ਨੂੰ ਵੀ ਆਤਮਿਕ ਸਾਧਨਾ ਦਾ ਹੀ ਇਕ ਰੂਪ ਸਮਝਣਾ ਹੈ। ਜਿਹੜੇ ਲੋਕਾਂ ਨੇ ਸਹੀ ਅਰਥਾਂ ਵਿਚ ਸਿੱਖੀ ਧਾਰਨ ਨਹੀਂ ਕੀਤੀ, ਗੁਰੂ ਨੂੰ ਸੀਸ ਭੇਟ ਨਹੀਂ ਕੀਤਾ। ਜਿਨ੍ਹਾਂ ਦਾ ਉਦੇਸ਼ ਜੀਵਨ ਪਦਵੀ ਪ੍ਰਾਪਤ ਕਰਨਾ ਨਹੀਂ ਹੈ। ਉਨ੍ਹਾਂ ਲੋਕਾਂ ਦਾ ਕਿਸੇ ਦੁਨਿਆਵੀ ਕਾਰਨਾਂ ਜਾਂ ਹਿੱਤਾਂ ਨੂੰ ਮੁੱਖ ਰੱਖ ਕੇ ਲੜਨਾ-ਭਿੜਨਾ ਗੁਰਮਤਿ ਵਿਚ ਪ੍ਰਵਾਨ ਨਹੀਂ। ਅਜਿਹੇ ਲੋਕ ਅਹੰਕਾਰ ਵਿਚ ਅਤੇ ਕ੍ਰੋਧ ਵਿਚ ਆ ਕੇ ਜੂਝਦੇ ਹਨ। ਉਨ੍ਹਾਂ ਦਾ ਜੀਵਨ ਵਿਅਰਥ ਜਾਂਦਾ ਹੈ। ਗੁਰਬਾਣੀ ਦਾ ਮਹਾਂਵਾਕ ਹੈ:

*ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ॥*
*ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ॥*
*ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ॥* (ਪੰਨਾ ੧੦੮੯)

ਗੁਰਬਾਣੀ ਦੇ ਸਿਧਾਂਤ ਅਨੁਸਾਰ ਗੁਰਮੁਖ ਨੇ ਜੀਵਨ ਵਿਚ ਦੋਹਰਾ ਸੰਘਰਸ਼ ਕਰਨਾ ਹੈ। ਉਸ ਨੇ ਸੰਸਾਰ ਵਿਚ ਵਿਚਰਨਾ ਵੀ ਹੈ, ਪਰ ਅੰਦਰੋਂ ਨਿਰਲੇਪ ਵੀ

ਰਹਿਣਾ ਹੈ। "ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੈ॥" ਉਸ ਨੇ ਸੰਸਾਰਕ ਤੌਰ 'ਤੇ ਜ਼ੁਲਮ ਦਾ ਵਿਰੋਧ ਵੀ ਕਰਨਾ ਹੈ। ਕਿਸੇ ਦਾ ਭੈ ਨਹੀਂ ਮੰਨਣਾ ਅਤੇ ਆਤਮਿਕ ਤੌਰ 'ਤੇ ਮਨ ਦੇ ਵਿਕਾਰਾਂ ਨੂੰ ਵੀ ਸਿਰ ਨਹੀਂ ਚੁੱਕਣ ਦੇਣਾ, ਉਨ੍ਹਾਂ ਨੂੰ ਵੀ ਕਾਬੂ ਵਿਚ ਰੱਖਣਾ ਹੈ। ਇਸ ਤਰ੍ਹਾਂ ਗੁਰਮੁਖ ਜਾਂ ਖਾਲਸੇ ਨੂੰ ਇੱਕੋ ਵੇਲੇ ਦੋ ਦੁਸ਼ਮਣਾਂ ਨਾਲ ਜ਼ੰਗ ਕਰਨੀ ਹੁੰਦੀ ਹੈ। ਉਹ ਇਕ ਵਾਰ ਸੰਸਾਰਕ ਵਿਰੋਧੀਆਂ ਵੱਲ ਕਰਦਾ ਹੈ, ਨਾਲੋ-ਨਾਲ ਦੂਜਾ ਵਾਰ ਆਤਮਿਕ ਮਾਰਗ ਦੇ ਵੈਰੀਆਂ 'ਤੇ ਵੀ ਕਰਦਾ ਹੈ। ਉਹ ਸੰਸਾਰ ਨਾਲ ਜੂਝਦਾ ਹੋਇਆ, ਆਪਣੇ ਮਨ ਨਾਲ ਵੀ ਲੂਝਦਾ ਰਹਿੰਦਾ ਹੈ। ਉਹ ਸੰਸਾਰਕ ਵਿਰੋਧੀਆਂ ਨਾਲ ਯੁੱਧ ਲੜਦਾ ਹੋਇਆ ਵੀ ਉਨ੍ਹਾਂ ਦਾ ਬੁਰਾ ਨਹੀਂ ਮੰਗਦਾ। ਉਹ ਸਭ ਦੇ ਚਰਨਾਂ ਦੀ ਧੂੜ ਬਣ ਕੇ ਰਹਿੰਦਾ ਹੈ। ਗੁਰਬਾਣੀ ਦਾ ਮਹਾਂਵਾਕ ਹੈ:

*-ਬਾਹਰਹੁ ਹਉਮੈ ਕਹੈ ਕਹਾਏ॥ ਅੰਦਰਹੁ ਮੁਕਤੁ ਲੇਪੁ ਕਦੇ ਨ ਲਾਏ॥*

*(ਪੰਨਾ ੪੧੨)*

*-ਦੀਸਿ ਆਵਤ ਹੈ ਬਹੁਤੁ ਭੀਹਾਲਾ॥ ਸਗਲ ਚਰਨ ਕੀ ਇਹੁ ਮਨੁ ਰਾਲਾ॥*

*(ਪੰਨਾ ੩੮੪)*

ਸਿੱਖ ਧਰਮ ਵਿਚ ਪਰਮਾਤਮਾ ਨੂੰ ਨਿਰਭਉ ਤੇ ਨਿਰਵੈਰ ਮੰਨਿਆ ਗਿਆ ਹੈ। ਉਹ ਸਰਬ ਸਮਰੱਥ ਹੈ। ਉਸ ਨੂੰ ਕਿਸੇ ਦਾ ਡਰ ਨਹੀਂ, ਇਸ ਲਈ ਉਹ ਨਿਰਭਉ ਹੈ। ਸਾਰੇ ਜੀਵ ਉਸ ਨੇ ਪੈਦਾ ਕੀਤੇ ਹੋਏ ਹਨ, ਸਭ ਉਸ ਦੀ ਅੰਸ਼ ਹਨ, ਇਸ ਲਈ ਉਸ ਨੂੰ ਕਿਸੇ ਨਾਲ ਵੈਰ ਨਹੀਂ, ਇਸ ਲਈ ਉਹ ਨਿਰਵੈਰ ਹੈ। ਖਾਲਸਾ ਗੁਰ ਪਰਮੇਸ਼ਰ ਦਾ ਰੂਪ ਹੈ। ਇਸ ਲਈ ਖਾਲਸਾ ਵੀ ਜਿੱਥੇ ਨਿਰਭੈ ਹੈ, ਉੱਥੇ ਨਿਰਵੈਰ ਵੀ ਹੈ। ਉਹ ਦੂਜੇ ਧਰਮਾਂ ਦੇ ਵਿਅਕਤੀਆਂ ਨਾਲ ਵੈਰ ਭਾਵਨਾ ਨਹੀਂ ਰੱਖਦਾ, ਕਿਸੇ ਨੂੰ ਨਫ਼ਰਤ ਨਹੀਂ ਕਰਦਾ। ਗੁਰਬਾਣੀ ਵਿਚ ਗੁਰਸਿੱਖਾਂ ਲਈ ਇਹ ਉਪਦੇਸ਼ ਕੀਤਾ ਗਿਆ ਹੈ:

*-ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥*
*ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥*
*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*
*ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥ (ਪੰਨਾ ੬੭੧)*
*-ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥੧॥ਰਹਾਉ॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥ (ਪੰਨਾ ੧੨੯੯)*

ਖਾਲਸਾ ਜੰਗ ਵੀ ਕਰਦਾ ਹੈ ਤਾਂ ਦਵੈਤ ਭਾਵਨਾ ਨਾਲ ਨਹੀਂ, ਸਗੋਂ ਕਿਸੇ ਦੀ ਰੱਖਿਆ ਲਈ ਅਤੇ ਮਨੁੱਖਤਾ ਦੀ ਭਲਾਈ ਲਈ ਜੰਗ ਕਰਦਾ ਹੈ। ਇਸ ਲਈ ਖਾਲਸੇ ਵਿਚ ਅਤੇ ਤੁਅੱਸਬ, ਫਿਰਕਾਪ੍ਰਸਤੀ ਦੀ ਜ਼ਹਿਰ ਨਾਲ ਭਰੇ ਵਿਅਕਤੀਆਂ ਵਿਚ ਦਿਨ-ਰਾਤ ਦਾ ਫਰਕ ਹੈ। ਤੁਅੱਸਬੀ ਵਿਅਕਤੀ ਮਨ ਵਿਚ ਸੜਦੇ-ਬਲਦੇ ਰਹਿੰਦੇ

ਹਨ। ਉਨ੍ਹਾਂ ਨੂੰ ਦੂਜੇ ਧਰਮ ਵਿੱਚ ਕੋਈ ਗੁਣ ਨਹੀਂ ਨਜ਼ਰ ਆਉਂਦਾ। ਉਨ੍ਹਾਂ ਅੰਦਰੋਂ ਮਨੁੱਖਤਾ ਦੀ ਸਾਂਝ ਵੀ ਖਤਮ ਹੋ ਜਾਂਦੀ ਹੈ। ਉਨ੍ਹਾਂ ਅੰਦਰ ਵਹਿਸ਼ੀਪੁਣਾ ਜਾਗ ਉੱਠਦਾ ਹੈ। ਅਗਿਆਨਤਾ ਵਿਚ ਅੰਨ੍ਹੇ ਹੋ ਕੇ ਉਹ ਮਨੁੱਖ ਜਾਤ ਦਾ ਖ਼ੂਨ ਵਹਾਉਂਦੇ ਹਨ। ਇਸ ਤਰ੍ਹਾਂ ਦੇ ਮਹਾਂਪਾਪ ਕਰਦੇ-ਕਰਦੇ ਉਹ ਨਰਕਾਂ ਦੀ ਅੱਗ ਵਿਚ ਸੜਦੇ ਹਨ। ਉਨ੍ਹਾਂ ਦੇ ਸੰਘਰਸ਼ ਅਤੇ ਲੜ-ਮਰਨ ਤੋਂ ਕਿਸੇ ਦਾ ਭਲਾ ਨਹੀਂ ਹੁੰਦਾ। ਉਹ ਦੂਜਿਆਂ ਨੂੰ ਵੀ ਦੁਖ ਦਿੰਦੇ ਹਨ ਅਤੇ ਆਪ ਵੀ ਅਗਿਆਨਤਾ ਕਾਰਨ ਦੁਖ ਭੋਗਦੇ ਹਨ। ਉਨ੍ਹਾਂ ਦਾ ਮਨ ਪਹਿਲਾਂ ਫਿਰਕਾਪ੍ਰਸਤੀ, ਈਰਖਾ ਅਤੇ ਦਵੈਸ਼ ਵਿਚ ਸੜਦਾ ਹੈ। ਫਿਰ ਉਹ ਕ੍ਰੋਧ ਵਿਚ ਆ ਕੇ ਪਾਪ ਕਰਦੇ ਹਨ। ਉਨ੍ਹਾਂ ਦੇ ਮਨ ਦਾ ਚੈਨ ਖਤਮ ਹੋ ਜਾਂਦਾ ਹੈ। ਫਿਰ ਉਹ ਪਾਪ ਦਾ ਫਲ ਭੋਗਦੇ ਹਨ ਅਤੇ ਦੁਖ ਹੀ ਦੁਖ ਪਾਉਂਦੇ ਹਨ। ਉਹ ਨਾ ਆਪਣਾ ਜੀਵਨ ਸੰਵਾਰ ਸਕਦੇ ਹਨ ਅਤੇ ਨਾ ਹੀ ਸੰਸਾਰ ਦਾ ਭਲਾ ਕਰ ਸਕਦੇ ਹਨ। ਗੁਰਬਾਣੀ ਦਾ ਮਹਾਂਵਾਕ ਹੈ:

*-ਜਗਤੁ ਅਗਿਆਨੀ ਅੰਧੁ ਹੈ ਦੂਜੈ ਭਾਇ ਕਰਮ ਕਮਾਇ॥*
*ਦੂਜੈ ਭਾਇ ਜੇਤੇ ਕਰਮ ਕਰੇ ਦੁਖੁ ਲਗੈ ਤਨਿ ਧਾਇ॥ (ਪੰਨਾ ੫੯੩)*
*-ਪਾਪੁ ਬੁਰਾ ਪਾਪੀ ਕਉ ਪਿਆਰਾ॥ ਪਾਪਿ ਲਦੇ ਪਾਪੇ ਪਾਸਾਰਾ॥ (ਪੰਨਾ ੯੩੫)*

ਗੁਰਮਤਿ ਦਾ ਸੰਘਰਸ਼ ਸੰਸਾਰਕ ਜੱਦੋ-ਜਹਿਦ ਨਾਲੋਂ ਜਾਂ ਹੋਰ ਧਰਮਾਂ ਦੇ ਜਹਾਦ ਨਾਲੋਂ ਬਿਲਕੁਲ ਵੱਖਰਾ ਮਾਰਗ ਹੈ। ਇਹ ਕਠਨ ਤਪੱਸਿਆ ਹੈ ਅਤੇ ਇਕ ਅਨੋਖੀ ਸਾਧਨਾ ਹੈ। ਇਸ ਵਿਚ ਕੋਈ ਵਿਰਲਾ ਹੀ ਸਫਲ ਹੁੰਦਾ ਹੈ। ਬਾਬਾ ਦੀਪ ਸਿੰਘ ਜੀ ਅਤੇ ਬਾਬਾ ਬੰਦਾ ਸਿੰਘ ਬਹਾਦਰ ਵਰਗੇ ਯੋਧੇ ਜਿਹੜੇ ਯੁੱਧ ਕਰਦੇ ਹੋਏ ਵੀ ਪਰਮਾਤਮਾ ਨਾਲ ਜੁੜੇ ਰਹਿੰਦੇ ਸਨ ਉਹ ਜ਼ਾਲਮਾਂ ਦਾ ਖੰਡੇ ਦੀ ਧਾਰ ਬਣ ਕੇ ਸਾਹਮਣਾ ਕਰਦੇ ਸਨ, ਪਰ ਆਮ ਜਨਤਾ ਲਈ, ਮਨੁੱਖਤਾ ਲਈ ਪ੍ਰੇਮ ਅਤੇ ਆਤਮਿਕ ਗਿਆਨ ਦਾ ਖ਼ਜ਼ਾਨਾ ਸਨ। ਗੁਰਸਿੱਖੀ ਦੇ ਮਾਰਗ 'ਤੇ ਸਫਲਤਾ ਪੂਰਵਕ ਚਲਦੇ ਹੋਏ ਸੰਘਰਸ਼ ਕਰਨ ਵਾਲੇ ਯੋਧਿਆਂ ਨੂੰ ਧੰਨ ਕਿਹਾ ਗਿਆ ਹੈ:

*ਧੰਨਿ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ ਚਿੱਤ ਮੈ ਜੁੱਧੁ ਬਿਚਾਰੈ॥*
*ਦੇਹ ਅਨਿੱਤ ਨ ਨਿੱਤ ਰਹੈ ਜਸੁ, ਨਾਵ ਚੜ੍ਹੈ ਭਵ ਸਾਗਰ ਤਾਰੈ॥*
*ਧੀਰਜ-ਧਾਮ ਬਨਾਇ ਇਹੈ ਤਨ, ਬੁੱਧਿ ਸੁ ਦੀਪਕ ਜਿਉ ਉਜੀਆਰੈ॥*
*ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥ (ਦਸਮ ਗ੍ਰੰਥ)*

ਇਹੋ ਹੀ ਭਗਤੀ-ਸ਼ਕਤੀ, ਸੰਤ-ਸਿਪਾਹੀ, ਗ੍ਰਿਹਸਥੀ-ਤਿਆਗੀ, ਦਾਤਾ-ਭੁਗਤਾ, ਮੀਰੀ-ਪੀਰੀ ਅਤੇ ਸੂਰਮੇ-ਸੇਵਾਦਾਰ ਦਾ ਸਿੱਖੀ ਸਿਧਾਂਤ ਹੈ। ਇਹੋ ਸੰਪੂਰਨ ਕ੍ਰਾਂਤੀ ਦਾ ਸਿਧਾਂਤ ਹੈ। ਇਹੋ ਸੰਪੂਰਨ ਮਨੁੱਖੀ ਉਸਾਰੀ ਦਾ ਸਿਧਾਂਤ ਹੈ। ਇਹੋ ਹੀ ਨਿਮਰਤਾ ਅਤੇ ਦ੍ਰਿੜ੍ਹਤਾ ਦਾ ਸਿਧਾਂਤ ਹੈ। ਇਹੋ ਸਹਿਜ ਮਾਰਗ ਹੈ। ਇਹੋ ਅਸਲ ਧਰਮ ਹੈ। ਇਹੋ "ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ" ਸਿਧਾਂਤ ਹੈ। ਇਹ

ਗੁਰਮਤਿ ਫ਼ਲਸਫ਼ਾ, ਗੁਰਮਤਿ ਸਿਧਾਂਤ, ਗੁਰਮਤਿ ਮਾਰਗ ਅਤੇ ਗੁਰਮਤਿ ਜੀਵਨ-ਜੁਗਤਿ ਦੁਨੀਆ ਵਿਚ ਸਭ ਤੋਂ ਨਿਵੇਕਲੀ, ਨਿਆਰਾ ਅਤੇ ਅਦੁੱਤੀ ਹੈ। ਇਸੇ ਫ਼ਲਸਫ਼ੇ, ਸਿਧਾਂਤ ਅਤੇ ਜੀਵਨ-ਜੁਗਤ ਨੇ ਸੰਸਾਰ ਨੂੰ ਅਸਚਰਜ ਕਰ ਦੇਣ ਵਾਲਾ, ਅਸੰਭਵ ਨੂੰ ਸੰਭਵ ਕਰ ਵਿਖਾਉਣ ਵਾਲਾ, ਅਲੋਕਿਕ, ਅਜ਼ੀਮ ਅਤੇ ਸ਼ਾਨਾਂਮੱਤਾ ਇਤਿਹਾਸ ਸਿਰਜਿਆ ਹੈ। ਜਿਸ ਦੀ ਮਿਸਾਲ ਦੁਨੀਆ ਦੇ ਇਤਿਹਾਸ ਵਿਚ ਕਿਧਰੇ ਵੀ ਨਹੀਂ ਮਿਲਦੀ। ਇਸ ਕ੍ਰਾਂਤੀਕਾਰੀ ਫ਼ਲਸਫ਼ੇ-ਸਿਧਾਂਤ ਨੂੰ ਘੜਨ, ਸੁਆਰਨ ਅਤੇ ਅਮਲੀ ਸ਼ਕਲ ਦੇਣ ਲਈ ਗੁਰੂ ਸਾਹਿਬਾਨ ਨੂੰ ਲੰਮੇ ਸੰਘਰਸ਼ ਅਤੇ ਘਾਲਣਾ ਵਿੱਚੋਂ ਗੁਜ਼ਰਨਾ ਪਿਆ ਹੈ। ਤੱਤੀਆਂ ਤਵੀਆਂ ਉੱਤੇ ਬੈਠਣਾ ਪਿਆ। ਦਿੱਲੀ ਦੇ ਚਾਂਦਨੀ ਚੌਂਕ ਵਿਚ ਸੀਸ ਭੇਟ ਕਰਨਾ ਪਿਆ, ਸਰਬੰਸ ਕੁਰਬਾਨ ਕਰਨਾ ਪਿਆ। ਸਰਹਿੰਦ ਅਤੇ ਚਮਕੌਰ ਦੇ ਸਾਕੇ ਵਰਤਾਉਣੇ ਪਏ। ਗੁਰਸਿੱਖਾਂ ਨੂੰ ਚਰਖੜੀਆਂ ਉੱਤੇ ਚੜ੍ਹਨਾ ਪਿਆ। ਬੰਦ-ਬੰਦ ਕਟਵਾਉਣੇ ਪਏ। ਆਰਿਆਂ ਅਤੇ ਰੇਲਾਂ ਹੇਠ ਸੀਸ ਦੇਣੇ ਪਏ। ਉਬਲਦੀਆਂ ਦੇਗਾਂ ਵਿਚ ਸ਼ਾਂਤ-ਚਿੱਤ ਹੋ ਕੇ ਸ਼ਹੀਦੀ ਪਾਉਣੀ ਪਈ। ਪੁੱਠੀਆਂ ਖੱਲਾਂ ਅਤੇ ਖੋਪਰ ਲੁਹਾਉਣੇ ਪਏ। ਇਹ ਅੰਦਰਲੇ ਅਤੇ ਬਾਹਰੀ ਸੰਘਰਸ਼ ਵਿਚ ਫ਼ਤਿਹ ਪ੍ਰਾਪਤ ਕਰਨ ਦੀ ਅਦੁੱਤੀ, ਅਜ਼ੀਮ ਅਤੇ ਨਿਵੇਕਲੀ ਕਹਾਣੀ ਹੈ। ਇਹੋ ਹੀ ਸਹਿਜ ਅਵਸਥਾ ਹੈ। ਇਹੋ ਹੀ ਸੱਚ, ਧਰਮ ਅਤੇ ਨਿਆਂ ਵਿਚ ਦ੍ਰਿੜ੍ਹ ਵਿਸ਼ਵਾਸੀ ਹੋਣ ਦੀ ਗਾਥਾ ਹੈ। ਇਹੋ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮਹਾਨ ਉਪਦੇਸ਼ ਹੈ, ਜੋ ਬਾਕੀ ਸਾਰੇ ਧਾਰਮਿਕ ਗ੍ਰੰਥਾਂ ਤੋਂ ਨਿਆਰਾ , ਨਿਵੇਕਲਾ ਅਤੇ ਅੱਡਰਾ ਹੈ। ਇਹ ਪ੍ਰੇਮ ਅਤੇ ਸੰਘਰਸ਼ ਦਾ ਫ਼ਲਸਫ਼ਾ ਹੈ। ਇਹ ਮਾਇਆ ਵਿਚ ਵਿਚਰਦਿਆਂ ਹੋਇਆ ਨਿਰਲੇਪਤਾ ਦਾ ਲਾਮਿਸਾਲ ਸਿਧਾਂਤ ਹੈ। ਇਹ ਬਾਹਰੀ ਤੌਰ ਉੱਤੇ ਸਾਬਤ ਸੂਰਤ ਅਤੇ ਅੰਦਰੋਂ ਸਾਬਤ ਸੁਰਤ ਦਾ ਸਿਧਾਂਤ ਹੈ। ਇਹ ਅੰਦਰੂਨੀ ਅਤੇ ਬਾਹਿਰੂਨੀ ਅੱਤਿਆਚਾਰ ਉੱਤੇ ਸੱਭਿਆਚਾਰ ਦੀ ਫਤਹਿ ਦੀ ਪ੍ਰਾਪਤੀ ਦਾ ਸਿਧਾਂਤ ਹੈ। ਇਹ ਅਦ੍ਰਿਸ਼ਟ ਤੋਂ ਹੁੰਦਿਆਂ ਹੋਇਆਂ ਦ੍ਰਿਸ਼ਟ ਤਕ ਪਹੁੰਚਣ ਦਾ ਸਿਧਾਂਤ ਹੈ। ਇਹ ਅਧੂਰੇ ਤੋਂ ਸੰਪੂਰਨ ਹੋਣ ਦਾ ਸਿਧਾਂਤ ਹੈ।

ਪ੍ਰਸਿੱਧ ਵਿਦਵਾਨ ਡਾ. ਰੋਸ਼ਨ ਲਾਲ ਅਹੂਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਉਪਮਾ ਇਉਂ ਕਰਦੇ ਹਨ:

"ਸਾਂਝੀਵਾਲਤਾ ਅਤੇ ਸਮਾਜਵਾਦ ਦਾ ਬੀਜ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਫੁੱਟਦਾ ਪ੍ਰਤੱਖ ਨਜ਼ਰ ਆਉਂਦਾ ਹੈ। ਧਰਮ, ਰਾਸ਼ਟਰ, ਸਦਾਚਾਰ ਅਤੇ ਮਾਨਵਤਾ ਦੇ ਧਰੋਹੀਆਂ ਨੂੰ ਧਰੋਹੀ ਆਖਣ ਦੀ ਇਸ ਵਿਚ ਜੁਰਅੱਤ, ਵੰਗਾਰ ਅਤੇ ਨਿਡਰਤਾ ਹੈ।"

*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥ (ਪੰਨਾ ੭੨੨)*

"ਸ੍ਰੀ ਗੁਰੂ ਗ੍ਰੰਥ ਸਾਹਿਬ ਅਜਿਹੇ ਸੀਤਲ ਅਤੇ ਮਿੱਠੇ ਜਲ ਦਾ ਚਸ਼ਮਾ ਹਨ ਜੋ

ਨਿਰੰਤਰ ਵਗਦਾ ਰਹਿੰਦਾ ਹੈ। ਇਸ ਜਲ ਦੇ ਸੇਵਨ ਨਾਲ ਹਜ਼ਾਰਾਂ ਦੁਖੀ ਰੂਹਾਂ ਨੂੰ ਸ਼ਾਂਤੀ ਅਤੇ ਸਕੂਨ ਮਿਲਦਾ ਰਹਿੰਦਾ ਹੈ। . . . ਅਜਿਹੇ ਅਦੁੱਤੀ, ਸ੍ਰੇਸ਼ਠ ਅਤੇ ਮਹਾਨ ਗ੍ਰੰਥ ਦਾ ਸਤਿਕਾਰ ਕਰਨਾ ਸਾਡਾ ਸਾਰਿਆਂ ਦਾ ਸੱਭਿਆਚਾਰਕ, ਸਾਹਿਤਕ ਅਤੇ ਭਾਈਚਾਰਕ ਧਰਮ ਹੈ। ਇਸ ਪ੍ਰਤੀ ਬੇਮੁਖ ਹੋਣਾ ਭਾਰਤੀ ਸੰਸਕ੍ਰਿਤੀ ਨਾਲ ਧ੍ਰੋਹ ਕਮਾਉਣਾ ਹੈ। ਇਹ ਉੱਜੜਪੁਣਾ ਅਤੇ ਮੂਰਖਤਾ ਹੈ।"

ਸੱਚਮੁਚ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਉਪਦੇਸ਼ ਅਜ਼ਬ ਅਤੇ ਅਦੁੱਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਕਾਦਰ ਦਾ ਪਵਿੱਤਰ ਪੈਗ਼ਾਮ-ਏ-ਇਲਾਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਧੁਰ ਕੀ ਬਾਣੀ ਦਾ ਅਦੁੱਤੀ ਭੰਡਾਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਹਰ ਸਮੇਂ ਦੇ ਮਨੁੱਖੀ ਕਾਰਵਾਂ ਦੀ ਸਰਬਪੱਖੀ ਅਗਵਾਈ ਕਰਨ ਵਾਲਾ ਗਿਆਨ ਰੂਪੀ ਚਾਨਣ ਮੁਨਾਰਾ ਹੈ। ਇਹ ਕਾਇਨਾਤ-ਏ-ਕੁਦਰਤ ਦੀਆਂ ਅਨੰਤ ਸੰਗੀਤਕ ਧੁਨੀਆਂ ਦੇ ਸੁਮੇਲ ਦਾ ਰਾਗਮਈ ਰੁਹਾਨੀ ਗੀਤ ਹੈ। ਇਹ ਗਿਆਨ ਅਤੇ ਵਿਗਿਆਨ ਦਾ ਅਮੁੱਕ ਭੰਡਾਰ ਹੈ। ਇਹ ਮੁਕੰਮਲ ਕ੍ਰਾਂਤੀ ਦੀ ਇਨਕਲਾਬੀ ਵਿਚਾਰਧਾਰਾ ਦਾ ਸਦਾ ਵਹਿੰਦਾ ਦਰਿਆਓ ਹੈ। ਇਹ ਰੱਬੀ ਪ੍ਰੇਮ-ਪਿਆਰ ਦਾ ਸਦੀਵਕਾਲੀ ਨਿਰਮਲ ਚਸ਼ਮਾ ਹੈ। ਇਹ ਸਰਬ ਕਲਿਆਣਕਾਰੀ ਅਤੇ ਸਰਬੱਤ ਦੇ ਭਲੇ ਦਾ ਉੱਤਮ ਉਪਦੇਸ਼ ਹੈ। ਇਹ ਚਿੜੀਆਂ ਤੋਂ ਬਾਜ਼ ਤੁੜਵਾਉਣ ਅਤੇ ਸਤਿਆਚਾਰ ਦੀ ਅੱਤਿਆਚਾਰ ਉੱਤੇ ਜਿੱਤ ਪ੍ਰਾਪਤ ਕਰਨ ਦਾ ਮਜਬੂਤ ਅਤੇ ਅੰਮ੍ਰਿਤਮਈ ਕਲਾਮ ਹੈ। ਇਹ ਸੰਪੂਰਨ ਕ੍ਰਾਂਤੀ ਦਾ ਮੁਕੰਮਲ ਇਨਕਲਾਬੀ ਫ਼ਲਸਫ਼ਾ ਹੈ। ਇਹ ਜਗਤ ਜਲੰਦੇ ਨੂੰ ਠਾਰਨ ਅਤੇ ਤਾਰਨ ਵਾਲਾ ਰਹਿਮਤਾਂ, ਬਰਕਤਾਂ, ਮਿਹਰਾਂ, ਸਤਿ, ਸੰਤੋਖ, "ਭੈ ਅਤੇ ਭਾਉ" ਦਾ ਸਦੀਵਕਾਲੀ ਕਾਰਜਸ਼ੀਲ ਅਜ਼ੀਮ ਸਾਗਰ ਹੈ। ਇਹ ਸਮੁੱਚੀ ਲੁਕਾਈ ਦੇ ਉੱਧਾਰ ਲਈ ਮੁਕੰਮਲ ਅਤੇ ਵਿਲੱਖਣ ਜੀਵਨ-ਜੁਗਤਿ ਤਥਾ ਸਿੱਖ ਸੱਭਿਆਚਾਰ ਦਾ ਸ੍ਰੋਤ ਹੈ। ਇਹ ਤ੍ਰੈਕਾਲੀ ਅਤੇ ਤ੍ਰਿਲੋਕੀ ਬਾਰੇ ਗਿਆਨ ਦਾ ਅਸੀਮ ਸੋਮਾ ਅਤੇ ਜੀਵਤ-ਮੁਕਤਿ ਦੇ ਸਿਧਾਂਤ ਦਾ ਅਦੁੱਤੀ ਪੈਗਾਮ ਹੈ। ਇਹ ਸਹਿਹੋਂਦ, ਸਹਿਣਸ਼ੀਲਤਾ, ਸਾਂਝੀਵਾਲਤਾ ਅਤੇ ਅਨੋਖੇ ਸਦਾਚਾਰ ਦੀ ਵਿਚਾਰਧਾਰਾ ਦਾ ਸਦਾ ਬਹਾਰ ਵਹਿਣ ਵਾਲਾ ਰੰਗੀਨ ਆਬਸ਼ਾਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜਾਗਤਿ-ਜੋਤਿ ਸ਼ਬਦ ਰੂਪ ਗੁਰੂ ਹੈ ਅਤੇ ਅੰਮ੍ਰਿਤਮਈ ਬਾਣੀ ਦਾ ਵਿਲੱਖਣ ਅਤੇ ਅਮੁੱਕ ਭੰਡਾਰ ਹੈ।

ਮੈਦਾਨ-ਏ-ਜੰਗ ਵਿਚ ਤਥਾ ਮੁਸ਼ਕਿਲ ਸਮੇਂ ਵੀ ਗੁਰੂ ਦਾ ਸਿੱਖ ਅਡੋਲ, ਅਹਿਲ ਅਤੇ ਅਡਿੱਗ ਰਹਿੰਦਾ ਹੈ। ਸਹਿਜ ਅਵਸਥਾ ਵਿਚ ਵਿਚਰਦਾ ਹੈ। ਬਾਹਰੀ ਸੰਘਰਸ਼ ਵਿਚ ਜੂਝਦਿਆਂ ਹੋਇਆਂ ਵੀ ਉਹ ਆਤਮਿਕ ਮੰਡਲ ਵਿਚ ਪਰਮਾਤਮਾ ਨਾਲ ਓਤ-ਪੋਤ ਰਹਿੰਦਾ ਹੈ। ਇਸ ਦੀ ਪ੍ਰਤੱਖ ਮਿਸਾਲ ਦਸਮੇਸ਼ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਹੀ ਸਨ, ਜਦੋਂ ਅਨੰਦਗੜ੍ਹ ਦਾ ਕਿਲਾ ਛੱਡਣ ਉਪਰੰਤ ਮੁਗ਼ਲਾਂ ਅਤੇ ਬਾਈਧਾਰ ਦੇ ਹਿੰਦੂ ਰਾਜਿਆਂ ਨੇ ਸਾਰੀਆਂ ਕਸਮਾਂ, ਸਹੁੰਆਂ ਤੋੜ ਕੇ ਗੁਰੂ ਜੀ

ਦੇ ਕਾਫਲੇ ਉੱਤੇ ਭਿਆਨਕ ਹਮਲਾ ਕਰ ਦਿੱਤਾ। ਉੱਧਰ ਸਰਸਾ ਨਦੀ ਵੀ ਆਪਣੇ ਪੂਰੇ ਜਾਹ-ਓ-ਜਲਾਲ ਨਾਲ ਵਹਿ ਰਹੀ ਸੀ। ਭਿਆਨਕ ਹਮਲਾ ਅਤੇ ਸਰਸਾ ਨਦੀ ਵਿਚ ਹੜ੍ਹ ਅਤੇ ਗੁਰੂਕਿਆਂ ਅਤੇ ਵਿਰੋਧੀਆਂ ਵਿਚਕਾਰ ਖ਼ੂਨ ਡੋਲਵੀਂ ਲੜਾਈ ਹੋ ਰਹੀ ਹੈ ਪਰੰਤੂ ਸਰਸਾ ਨਦੀ ਦੇ ਕਿਨਾਰੇ ਦਸਮੇਸ਼ ਪਿਤਾ ਨੇ ਦੁਸ਼ਮਣ ਦੀਆਂ ਫੌਜਾਂ ਦੀ ਪਰਵਾਹ ਨਾ ਕਰਦੇ ਹੋਏ, ਆਸਾ ਦੀ ਵਾਰ ਦਾ ਕੀਰਤਨ ਕੀਤਾ। ਇਹ ਉਨ੍ਹਾਂ ਦੇ ਸਹਿਜ ਭਾਵ, ਰੱਬੀ ਗਿਆਨ ਅਤੇ ਆਤਮਿਕ ਉੱਚਤਾ ਦੀ ਦੁਰਲੱਭ ਮਿਸਾਲ ਹੈ। ਜੰਗਾਂ-ਯੁੱਧਾਂ ਦੀ ਮਾਰ-ਕੁੱਟ, ਨੱਠ-ਭੱਜ ਦੇ ਦਰਮਿਆਨ ਗੁਰੂ ਸਾਹਿਬ ਦਾ ਹਿਰਦਾ ਬਰਫਾਂ ਲੱਦੇ ਪਹਾੜ ਵਾਂਗ ਅਚੱਲ, ਅਡੋਲ ਅਤੇ ਸ਼ਾਂਤ ਸੀ। ਉਨ੍ਹਾਂ ਦੇ ਸਿੱਖਾਂ ਵਿਚ ਇਕ ਭਾਈ ਘਨੱਈਆ ਜੀ ਸਨ। ਉਹ ਯੁੱਧ ਵਿੱਚ ਜ਼ਖ਼ਮੀਆਂ ਨੂੰ ਪਾਣੀ ਪਿਲਾਉਂਦੇ ਸਨ। ਪਾਣੀ ਪਿਲਾਉਣ ਵੇਲੇ ਉਹ ਆਪਣੇ-ਪਰਾਏ ਦੀ ਤਮੀਜ਼ ਨਹੀਂ ਸੀ ਕਰਦੇ। ਆਪਣੇ ਭਰਾਵਾਂ ਵਾਂਗ ਹੀ ਜ਼ਖ਼ਮੀ ਦੁਸ਼ਮਣਾਂ ਨੂੰ ਵੀ ਪਾਣੀ ਪਿਲਾ ਦਿੰਦੇ ਸੀ। ਉਹ ਸਿੱਖ ਸਿਧਾਂਤ ਦੀ ਪ੍ਰਤੱਖ ਮੂਰਤ ਸਨ। ਜਿਸ ਨੂੰ ਗੁਰਮਤਿ ਅਨੁਸਾਰ ਸਭ ਅੰਦਰ ਇੱਕੋ ਨੂਰ ਝਲਕਦਾ ਦਿਸਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਨ੍ਹਾਂ ਦੇ ਇਸ ਕਾਰਜ 'ਤੇ ਬਹੁਤ ਪ੍ਰਸੰਨ ਹੋਏ ਸਨ।

ਇਸ ਲਈ ਖਾਲਸੇ ਦੇ ਜੰਗਾਂ-ਯੁੱਧਾਂ ਨੂੰ ਇਕ ਅਧਿਆਤਮਕ ਦਰਸ਼ਨ ਦੇ ਰੂਪ ਵਿਚ ਸਮਝਣ ਦੀ ਲੋੜ ਹੈ। ਉਹ ਸਿਰਫ਼ ਰਾਜ ਪ੍ਰਾਪਤੀ ਦੇ ਜਾਂ ਧਰਮ ਪ੍ਰਚਾਰ ਦੇ ਯਤਨ ਨਹੀਂ ਸਨ। ਉਨ੍ਹਾਂ ਨੇ ਮਨੁੱਖਤਾ ਦੀ ਭਲਾਈ ਕੀਤੀ ਹੈ ਅਤੇ ਸੁਖ ਵਰਤਾਇਆ ਹੈ। ਮਨੁੱਖੀ ਭਾਈਚਾਰਕ ਸਾਂਝ ਨੂੰ ਮਜ਼ਬੂਤ ਕੀਤਾ ਹੈ ਅਤੇ ਗਿਆਨ ਦਾ ਚਾਨਣ ਵੰਡਿਆ ਹੈ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਪੂਰਨ ਮਨੁੱਖੀ ਉਸਾਰੀ ਦਾ ਸਿਧਾਂਤ ਹੈ। ਗੁਰਮਤਿ ਮਨੁੱਖ ਨੂੰ ਮਨ ਦੇ ਵਿਕਾਰਾਂ ਉੱਤੇ ਜਿੱਤ ਪ੍ਰਾਪਤ ਕਰਨ ਅਤੇ ਦੁਨਿਆਵੀ ਚੁਣੌਤੀਆਂ ਦਾ ਸਾਰਥਕ ਰੂਪ ਵਿਚ ਮੁਕਾਬਲਾ ਕਰਨ ਅਤੇ "ਨਿਸਚੈ ਕਰਿ ਅਪੁਨੀ ਜੀਤ ਕਰੋਂ" ਦਾ ਉਪਦੇਸ਼ ਹੈ। ਜੋ ਦੁਰਲੱਭ ਹੈ। ਵਿਸ਼ੇਸ਼ ਹੈ। ਅਦੁੱਤੀ ਹੈ। ਨਿਵੇਕਲਾ ਹੈ। ਅਜ਼ੀਮ ਹੈ। ਆਓ! ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਰੋਸ਼ਨੀ ਲੈ ਕੇ ਆਪਣੇ ਜੀਵਨ ਸਫਲੇ ਕਰੀਏ ਅਤੇ ਜਗਤ ਜਲੰਦੇ ਵਿਚ ਠੰਡ ਵਰਤਾ ਕੇ, ਸਹਿਹੋਂਦ, ਸਹਿਣਸ਼ੀਲਤਾ ਅਤੇ ਸਾਂਝੀਵਾਲਤਾ ਦਾ ਬੋਲਬਾਲਾ ਕਰ ਕੇ ਧਰਤੀ ਉੱਤੇ ਹਲੇਮੀ ਰਾਜ ਦੀ ਸਥਾਪਤੀ ਲਈ ਯਤਨਸ਼ੀਲ ਹੋਈਏ! ਇਹੋ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਹਾਨ ਉਪਦੇਸ਼ ਦਾ ਮਨੋਰਥ ਹੈ। ਨਿਸ਼ਾਨਾ ਹੈ। ■

*ਖੋਜ ਨਿਬੰਧ:*

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਹਿਜ ਪ੍ਰਵਿਰਤੀ ਦੀ ਮਹਾਨਤਾ

*-ਸ. ਜਗਜੀਤ ਸਿੰਘ**

**ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ:** ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ੧੬੦੪ ਈ: ਵਿਚ ਸੰਪੂਰਨ ਕੀਤਾ। ਬਾਣੀ ਦੀ ਸੰਭਾਲ ਦਾ ਕੰਮ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਗੁਰੂ ਜੀ ਅਤੇ ਉਨ੍ਹਾਂ ਦੇ ਕੁਝ ਸ਼ਰਧਾਲੂ ਸਿੱਖਾਂ ਦੁਆਰਾ ਅਰੰਭ ਹੋ ਚੁੱਕਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਉਨ੍ਹਾਂ ਤੋਂ ਇਲਾਵਾਂ ਉਨ੍ਹਾਂ ਦੇ ਕਈ ਸ਼ਰਧਾਲੂ ਸਿੱਖ ਵੀ ਨਾਲ-ਨਾਲ ਲਿਖਦੇ ਜਾਂਦੇ ਸਨ। ਪੁਰਾਤਨ ਜਨਮ ਸਾਖੀ ਦੀ ਗਵਾਹੀ ਅਨੁਸਾਰ ਕੁਝ ਲਿਖਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਸ ਹਰ ਸਮੇਂ ਮੌਜੂਦ ਹੁੰਦੇ ਸਨ, ਜੋ ਉਨ੍ਹਾਂ ਦੀ ਬਾਣੀ ਨੂੰ ਲਿਖਦੇ ਸਨ। ਪੁਰਾਤਨ ਜਨਮ ਸਾਖੀ ਵਿਚ ਸ੍ਰੀ ਗੁਰੂ ਨਾਨਕ ਦੇਵ ਨਾਲ ਵੱਖ-ਵੱਖ ਸਮੇਂ ਰਹੇ ਲਿਖਾਰੀਆਂ ਵਿੱਚੋਂ ਮਨਸੁੱਖ, ਸੈਦੋ, ਸੀਹਾ, ਹਸੂ ਅਤੇ ਝਾੜੂ ਆਦਿਕ ਲਿਖਾਰੀਆਂ ਦਾ ਵਰਣਨ ਮਿਲਦਾ ਹੈ। ਗਿਆਨੀ ਪ੍ਰਤਾਪ ਸਿੰਘ ਨੇ ਪੁਰਾਤਨ ਜਨਮ ਸਾਖੀ ਦੇ ਹਵਾਲੇ "ਮਨਸੁਖ ਤੀਨ ਬਰਸ ਬਾਬੇ ਕੋਲ ਰਿਹਾ ਗੁਰੂ ਬਾਬੇ ਦੀ ਬਾਣੀ ਬਹੁਤ ਲਿਖਿਆ ਸੂ। ਪੋਥੀਆਂ ਲਿਖ ਲੀਤੀਆ"[੧] ਅਨੁਸਾਰ ਇਹ ਨਿਰਣਾ ਦਿੱਤਾ ਹੈ ਕਿ "ਭਾਈ ਮਨਸੁਖ ਗੁਰਬਾਣੀ ਲਿਖਣ ਵਾਲਾ ਪਹਿਲਾ ਸਿੱਖ ਹੋਇਆ ਹੈ।"[੨] ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੱਖਣ ਦੀ ਉਦਾਸੀ ਸਮੇਂ ਸਰੇਵੜੇ ਨਾਲ ਵਿਚਾਰ ਵਟਾਂਦਰਾ ਕਰਦਿਆਂ ਜੋ ਬਾਣੀ (ਮਾਝ ਦੀ ਵਾਰ) ਰਚੀ ਸੀ। ਉਸ ਨੂੰ ਭਾਈ ਸੈਦੋ ਨੇ ਲਿਖਿਆ ਸੀ "ਤਿਤੁ ਮਹਲਿ ਬਿਸਮਾਦਿ ਵਿਚਿ ਧਨਾਸਰੀ ਦੇਸ ਏਹ ਵਾਰੁ ਹੋਈ ਸਾਪੂਰਨ ਮਾਝ ਕੀ ਤਦਹੁ ਸੈਦੋ ਘੇਹੋ ਲਿਖੀ ਸੰਪੂਰਨੁ ਪੜਣੀ।"[੩] ਸਿੱਧਾਂ ਨਾਲ ਹੋਈ ਗੋਸ਼ਟਿ ਸਮੇਂ ਜੋ ਬਾਣੀ (ਸਿਧ ਗੋਸਟਿ) ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਚਾਰੀ ਸੀ, ਉਸ ਨੂੰ ਵੀ ਭਾਈ ਸੈਦੋ ਨੇ ਲਿਖਿਆ "ਬਾਣੀ ਸੈਦੋ ਜਟ ਜਾਤ ਘੇਹੋ ਲਿਖੀ"।[੪] ਪ੍ਰੋ. ਸਾਹਿਬ ਸਿੰਘ[੫] ਨੇ ਭਾਈ ਗੁਰਦਾਸ ਦੀਆਂ ਵਾਰਾਂ ਵਿਚਲੇ "ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ"[੬] ਦੇ ਆਧਾਰ 'ਤੇ ਇਹ ਨਿਰਣਾ ਦਿੱਤਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਆਪ ਸੰਭਾਲ ਕੇ ਰੱਖਦੇ ਸਨ। ਉਹ ਕਿਤਾਬ ਜਿਸ ਵੱਲ ਭਾਈ ਗੁਰਦਾਸ ਜੀ ਨੇ ਸੰਕੇਤ ਕੀਤਾ ਹੈ, ਉਹ ਸੰਤਾਂ-ਭਗਤਾਂ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਪਣੀ ਮੌਲਿਕ ਬਾਣੀ ਦਾ ਸੰਗ੍ਰਹਿ ਸੀ। ਮੱਕੇ ਦੀ ਯਾਤਰਾ ਸਮੇਂ ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਪੁਸਤਕ ਹੋਣ ਦੀ ਪ੍ਰੋੜ੍ਹਤਾ ਇੱਕ ਹੋਰ ਥਾਂ ਵੀ ਕੀਤੀ ਹੈ:

*ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸੱਲਾ ਧਾਰੀ।* *(ਵਾਰ ੧:੩੨)*

ਸ੍ਰੀ ਗੁਰੂ ਨਾਨਕ ਦੇਵ ਜੀ ਵੱਖ-ਵੱਖ ਦੇਸ਼ਾਂ ਦੀ ਲੰਮੀ ਪ੍ਰਚਾਰ-ਯਾਤਰਾ (ਉਦਾਸੀਆਂ) ਸਮੇਂ ਬਹੁਤ ਸਾਰੇ ਪਹੁੰਚੇ ਹੋਏ ਸੰਤਾਂ, ਭਗਤਾਂ, ਸੂਫੀ-ਫਕੀਰਾਂ ਅਤੇ

**ਪਿੰਡ ਤੇ ਡਾਕ ਮਾਨੂੰਪੁਰ, ਤਹਿ: ਸਮਰਾਲਾ ਜ਼ਿਲ੍ਹਾ ਲੁਧਿਆਣਾ-੧੪੧੪੦੧; ਮੋ: +੯੧੯੧੪੬੫-੮੬੬੯੦*

ਮਹਾਂਪੁਰਖਾਂ ਨੂੰ ਮਿਲੇ। ਜਿਹੜੀ ਬਾਣੀ ਗੁਰਮਤਿ ਆਸ਼ਿਆਂ ਦੇ ਅਨੁਕੂਲ ਸੀ ਉਸ ਨੂੰ ਗੁਰੂ ਜੀ ਇਕੱਤਰ ਕਰਦੇ ਜਾਂਦੇ ਸਨ। ਭਾਈ ਗੁਰਦਾਸ ਜੀ ਦੇ ਕਿਤਾਬ ਦੇ ਸੰਕੇਤ ਤੋਂ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ ਭਗਤ ਬਾਣੀ ਦੀਆਂ ਕਈ ਤੁਕਾਂ ਦੀ ਅੰਦਰਲੀ ਸਾਂਝ ਅਤੇ ਉਨ੍ਹਾਂ ਦੇ ਤੁਲਨਾਤਮਕ ਅਧਿਐਨ[੭] ਤੋਂ ਇਹ ਗੱਲ ਸਪੱਸ਼ਟ ਹੈ ਕਿ ਗੁਰਗੱਦੀ ਰਸਮ ਸਮੇਂ ਸੰਗ੍ਰਹਿ ਕੀਤੀ ਸਾਰੀ ਬਾਣੀ ਉਤਰਾਧਿਕਾਰੀ ਨੂੰ ਦੇ ਦਿੱਤੀ ਜਾਂਦੀ ਸੀ। ਪੁਰਾਤਨ ਜਨਮ ਸਾਖੀ ਦੇ ਇਸ ਵਾਕ "ਤਿਤੁ ਮਹਲਿ ਹੋ ਸ਼ਬਦ ਹੋਆ, ਸੋ ਪੋਥੀ ਜੁਬਾਨਿ ਗੁਰੂ ਅੰਗਦ ਜੋਗ ਮਿਲੀ।"[੮] ਤੋਂ ਵੀ ਸਾਡੇ ਮਤ ਦੀ ਪੁਸ਼ਟੀ ਹੁੰਦੀ ਹੈ। ਇਹ ਪੋਥੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਪਣੀ ਬਾਣੀ ਅਤੇ ਹੋਰ ਭਗਤ ਸਾਹਿਬਾਨ ਦੀ ਬਾਣੀ ਦਾ ਸੰਗ੍ਰਹਿ ਸੀ। ਬਾਣੀ ਸਿਰਜਣ ਅਤੇ ਬਾਣੀ ਸੰਭਾਲ ਦਾ ਪ੍ਰਵਾਹ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਨਿਰੰਤਰ ਚੱਲਦਾ ਰਿਹਾ। ਸ੍ਰੀ ਗੁਰੂ ਅਰਜਨ ਦੇਵ ਜੀ ਪਾਸ "ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ ਭਇਆ ਨਿਧਾਨਾ॥"[੯] ਦੇ ਅਨੁਸਾਰ ਪਿਉ ਦਾਦੇ ਦੇ ਖਜ਼ਾਨੇ ਦੇ ਰੂਪ ਵਿਚ ਆਪਣੇ ਤੋਂ ਪੂਰਵਵਰਤੀ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੀ ਬਾਣੀ ਸੁਰੱਖਿਅਤ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਸਮੇਤ ਭਗਤ ਸਾਹਿਬਾਨ ਅਤੇ ਗੁਰੂ ਸਾਹਿਬਾਨ ਦੀ ਬਾਣੀ ਨੂੰ ਰਾਗਾਂ ਅਨੁਸਾਰ ਤਰਤੀਬ-ਬਧ (ਸੰਪਾਦਿਤ) ਕਰ ਕੇ ਪ੍ਰਮਾਣਿਕ ਬਾਣੀ ਜਾਂ ਸੱਚੀ ਬਾਣੀ ਦਾ ਸੰਗ੍ਰਹਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਤਿਆਰ ਕੀਤਾ।

**ਭਗਤ ਸਾਹਿਬਾਨ ਦੀ ਨਾਮ-ਸਾਧਨਾ ਜਾਂ ਸਹਿਜ-ਸਾਧਨਾ:-** ਭਗਤ ਸਾਹਿਬਾਨ ਦਾ ਆਦਰਸ਼ ਜੋਗੀਆਂ ਦੀ ਤਰ੍ਹਾਂ ਪ੍ਰਾਣਾਯਾਮ ਕਰ ਕੇ ਨਾੜੀ ਸ਼ੁੱਧੀ ਰਾਹੀਂ ਅਮਰ ਕਾਇਆ ਜਾਂ ਅਮਰਤਾ ਦੀ ਪ੍ਰਾਪਤੀ ਨਹੀਂ ਸੀ। ਉਨ੍ਹਾਂ ਦਾ ਇੱਕ ਤੇ ਕੇਵਲ ਇੱਕ ਆਦਰਸ਼ 'ਸਹਿਜ-ਸਮਾਧੀ' ਦੀ ਪ੍ਰਾਪਤੀ ਸੀ। ਬੇਸ਼ੱਕ ਭਗਤ ਸਾਹਿਬਾਨ ਨੇ ਮਨ ਦੇ ਜਿੱਤਣ ਉੱਤੇ ਬਹੁਤ ਜ਼ੋਰ ਦਿੱਤਾ ਹੈ, ਪਰ ਪ੍ਰਾਣਾਯਾਮ ਕਰ ਕੇ ਮਨ ਦਾ ਸੰਜਮ ਉਨ੍ਹਾਂ ਦਾ ਆਦਰਸ਼ ਨਹੀਂ ਸੀ। ਭਗਤ ਸਾਹਿਬਾਨ ਨਾਮ-ਸਾਧਨਾ ਕਰ ਕੇ ਮਨ ਨੂੰ ਜਿੱਤਦੇ ਸਨ।

ਭਗਤ ਸਾਹਿਬਾਨ ਅਨੁਸਾਰ ਮਨ ਦਾ ਉਲਟਨਾ ਅਰਥਾਤ ਮਨ ਦੀਆਂ ਬਾਹਰਮੁਖੀ ਵਿਸ਼ੈ-ਪੂਰਕ ਪ੍ਰਵਿਰਤੀਆਂ ਦਾ ਤਿਆਗ ਕਰ ਕੇ ਇਸ ਦਾ ਅੰਤਰਮੁਖੀ ਹੋਣਾ ਹੀ ਗੰਗਾ-ਜਮਨਾ ਦਾ ਮਿਲਾਪ ਹੈ। ਇਹ ਹੀ ਇੜਾ ਪਿੰਗਲਾ ਦਾ ਸੰਗਮ ਹੈ। ਮਨ ਦਾ ਉਲਟਨਾ ਹੀ ਛੇ ਚਕ੍ਰ ਭੇਦਨ ਹੈ। ਮਨ ਦਾ ਉਲਟਨਾ ਹੀ ਸੁੰਨ ਅਨੁਰਾਗੀ ਹੋਣਾ ਅਰਥਾਤ ਸਹਿਜ ਅਵਸਥਾ (ਅਫਰ ਅਵਸਥਾ) ਦੀ ਪ੍ਰਾਪਤੀ ਹੋਣਾ ਹੈ। ਭਗਤ ਕਬੀਰ ਜੀ ਗਉੜੀ ਰਾਗ ਵਿਚ ਫੁਰਮਾਨ ਕਰਦੇ ਹਨ:

*-ਉਲਟਿ ਭਈ ਸੁਖ ਸਹਜਿ ਸਮਾਧਿ॥ ਆਪੁ ਪਛਾਨੈ ਆਪੈ ਆਪ॥*
*ਰੋਗੁ ਨ ਬਿਆਪੈ ਤੀਨੌ ਤਾਪ॥੨॥ ਅਬ ਮਨੁ ਉਲਟਿ ਸਨਾਤਨੁ ਹੂਆ॥*
*ਤਬ ਜਾਨਿਆ ਜਬ ਜੀਵਤ ਮੂਆ॥ ਕਹੁ ਕਬੀਰ ਸੁਖਿ ਸਹਜਿ ਸਮਾਵਉ॥*
*ਆਪਿ ਨ ਡਰਉ ਨ ਅਵਰ ਡਰਾਵਉ॥* *(ਪੰਨਾ ੩੨੭)*
*-ਐਸੇ ਮਰਹੁ ਜਿ ਬਹੁਰਿ ਨ ਮਰਨਾ॥੨॥ ਉਲਟੀ ਗੰਗਾ ਜਮੁਨ ਮਿਲਾਵਉ॥*

*ਬਿਨੁ ਜਲ ਸੰਗਮ ਮਨ ਮਹਿ ਨ੍ਹਾਵਉ॥* *(ਪੰਨਾ ੩੨੭)*

ਭਗਤ ਸਾਹਿਬਾਨ ਦੀ ਸਹਿਜ-ਸਾਧਨਾ ਅਤੇ ਨਾਥ ਜੋਗੀਆਂ ਦੀ ਹਠ-ਸਾਧਨਾ ਵਿਚ ਬਹੁਤ ਵੱਡਾ ਅੰਤਰ ਹੈ, ਜਿਸ ਨੂੰ ਡਾ. ਬਲਦੇਵ ਉਪਾਧਿਆਇ ਨੇ ਇਸ ਤਰ੍ਹਾਂ ਰੂਪਮਾਨ ਕੀਤਾ ਹੈ ਕਿ "ਨਾਥ ਮੁਖਤਯਾ ਜੋਗੀ ਹੈ ਅਤੇ ਸੰਤ ਮੁਖਤਯਾ ਭਗਤ ਹਨ। ਇਸ ਦ੍ਰਿਸ਼ਟੀ ਤੋਂ ਜੇਕਰ ਵਿਚਾਰ ਕੀਤਾ ਜਾਵੇ ਤਾਂ ਇਹ ਕਿਹਾ ਜਾ ਸਕਦਾ ਹੈ ਕਿ ਨਾਥਾਂ ਜੋਗੀਆਂ ਦਾ ਰਹੱਸਵਾਦ ਯੋਗਪਰਕ ਹੈ ਅਤੇ ਭਗਤਾਂ ਦਾ ਰਹੱਸਵਾਦ ਭਗਤੀਪਰਕ।" ਸੋ ਭਗਤਾਂ ਦੇ ਨਿਰਗੁਣ ਭਗਤੀ ਮਾਰਗ ਦਾ ਨਾਥ ਜੋਗੀਆਂ ਦੇ ਹਠ ਯੋਗ ਨਾਲ ਕਿਸੇ ਪ੍ਰਕਾਰ ਦਾ ਕੋਈ ਭਾਵੁਕ ਜਾਂ ਬੌਧਿਕ ਸੰਬੰਧ ਨਹੀਂ ਜੋੜਿਆ ਜਾ ਸਕਦਾ।

ਭਗਤ ਸਾਹਿਬਾਨ ਨੇ ਸਹਿਜ ਦੀ ਵਰਤੋਂ ਸਹਜ, ਸਹਜੁ, ਸਹਜਿ, ਸਹਜ-ਸੁਭਾਇ, ਸਹਜ-ਧੁਨਿ, ਸਹਜ-ਸੁੰਨ, ਸੁੰਨ-ਸਹਜ, ਸਹਜ-ਅਨੰਦ, ਸਹਜ-ਸਮਾਧਿ ਆਦਿਕ ਰੂਪ ਵਿਚ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਬਾਹਰਲੇ ਸੰਤਾਂ ਨੇ ਸਹਜ-ਸੁੰਦਰੀ, ਸਹਜ-ਸਿੱਧੀ, ਸਹਜ-ਨੈਰਾਤਮਾ ਆਦਿਕ ਦਾ ਵਰਣਨ ਵੀ ਕੀਤਾ ਹੈ। ਸਹਿਜ ਦੀ ਵਿਉਂਤਪਤੀ ਮੂਲਕ ਅਰਥਾਂ ਅਨੁਸਾਰ ਸਹਿਜ ਕਿਸੇ ਵੀ ਪਦਾਰਥ ਦਾ ਆਪਣਾ ਨੈਸਰਗਿਕ (ਸੁਭਾਵਿਕ) ਰੂਪ ਹੈ। ਰਿਗਵੇਦ ਤੋਂ ਲੈ ਕੇ ਹੁਣ ਤਕ ਸਹਜ ਅਨੇਕਾਂ ਧਰਮਾਂ, ਸਾਧਨਾ-ਪੱਧਤੀਆਂ ਅਤੇ ਵਿਚਾਰਧਰਾਵਾਂ ਵਿਚ ਆਪਣੇ ਸਾਧਾਰਨ ਤੇ ਪਰਿਭਾਸ਼ਕ ਅਰਥਾਂ ਵਿਚ ਪ੍ਰਯੋਗ ਹੋਣ ਤੇ ਬਾਵਜੂਦ ਮੂਲ ਤੌਰ 'ਤੇ ਨੈਸਰਗਿਕ, ਸੁਭਾਵਿਕ ਅਤੇ ਪ੍ਰਕ੍ਰਿਤਕ ਆਦਿ ਅਰਥਾਂ ਦਾ ਹੀ ਸੰਕੇਤਕ ਰਿਹਾ ਹੈ। ਭਗਤਾਂ ਨੇ ਕਈ ਸਥਲਾਂ ਉੱਤੇ ਸਹਿਜ ਦਾ ਅਰਥ ਸਾਧਨਾ ਦੀ ਨੈਸਰਗਿਕ-ਪ੍ਰਵਿਰਤੀ ਅਰਥਾਤ ਸੁਭਾਵਿਕ ਸਾਧਨਾਂ ਤੋਂ ਲਿਆ ਹੈ। ਉਨ੍ਹਾਂ ਆਪਣੀ ਸਾਧਨਾ ਦਾ ਆਧਾਰ ਸਹਿਜ-ਸੁਭਾਵਿਕ ਨਾਮ ਸਿਮਰਨ ਨੂੰ ਬਣਾ ਕੇ ਹਠ ਯੋਗੀ ਸਾਧਨਾ ਤੋਂ ਇਸ ਨੂੰ ਨਿਖੇੜਿਆ ਹੈ। ਸਾਧਨਾ ਦੀ ਸਹਿਜਤਾ, ਸੁਭਾਵਿਕਤਾ ਅਤੇ ਸਰਲਤਾ ਹੀ ਭਗਤਾਂ ਦੀ ਸਹਿਜ ਸਾਧਨਾ ਦਾ ਪ੍ਰਮੁੱਖ ਲੱਛਣ ਹੈ। ਸਹਿਜ ਸਾਧਨਾ ਦਾ ਆਧਾਰ ਸਹਜੇ ਹੀ ਬਿਨ੍ਹਾਂ ਕਿਸੇ ਕਸ਼ਟ ਤੋਂ, ਨਿਰਯਤਨ ਸਹਿਜ-ਸੁਭਾਵਿਕ ਨਾਮ ਸਿਮਰਨ ਕਰਨਾ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਸਹਿਜ ਅਵਸਥਾ:** 'ਸਹਿਜ' ਦੀ ਪ੍ਰਾਪਤੀ ਦੀ ਅਵਸਥਾ ਹੀ ਸਹਿਜ-ਅਵਸਥਾ ਹੈ। ਇਹ ਜੀਵ ਆਤਮਾ ਦੀ ਪਰਮਾਤਮਾ ਨਾਲ ਅਭੇਦਤਾ ਅਤੇ ਲਿਵਲੀਨਤਾ ਦੀ ਅਵਸਥਾ ਹੈ। ਇਹ ਆਤਮਿਕ-ਅਡੋਲਤਾ ਵਾਲੀ ਅਫ਼ੁਰ ਅਵਸਥਾ ਹੈ। ਭਗਤ ਸਾਹਿਬਾਨ ਨੇ ਸਹਿਜ ਅਵਸਥਾ ਨੂੰ ਕਲਾਲਿਨ ਨਾਲ ਉਪਮਾ ਦਿੱਤੀ ਹੈ। ਸਹਿਜ ਅਵਸਥਾ ਇਕ ਕਲਾਲਿਨ ਦੀ ਤਰ੍ਹਾਂ ਹੈ, ਜੋ ਸਾਧਕ ਨੂੰ ਨਾਮ-ਅਨੰਦ ਦੇ ਕੇ ਅਨੰਦਿਤ ਕਰਦੀ ਹੈ। ਦੁਨਿਆਵੀ ਕਲਾਲਿਨ ਦਾ ਦਾਰੂ-ਨਸ਼ਾ ਖੰਡਿਤ, ਦ੍ਵੈਤਵਾਦੀ ਅਤੇ ਛਿੰਨ ਭੰਗਰ ਹੈ, ਪਰ ਸਹਿਜ ਕਲਾਲਿਨ ਦਾ ਨਸ਼ਾ ਅਖੰਡ, ਦ੍ਵੈਤ ਅਤੇ ਸਦੀਵੀ ਹੈ:

*ਗਗਨਿ ਰਸਾਲ ਚੁਐ ਮੇਰੀ ਭਾਠੀ॥ ਸੰਚਿ ਮਹਾ ਰਸੁ ਤਨੁ ਭਇਆ ਕਾਠੀ॥੧॥*
*ਉਆ ਕਉ ਕਹੀਐ ਸਹਜ ਮਤਵਾਰਾ॥*

*ਪੀਵਤ ਰਾਮ ਰਸੁ ਗਿਆਨ ਬੀਚਾਰਾ॥੧॥ਰਹਾਉ॥*
*ਸਹਜ ਕਲਾਲਨਿ ਜਉ ਮਿਲਿ ਆਈ॥ ਆਨੰਦਿ ਮਾਤੇ ਅਨਦਿਨੁ ਜਾਈ॥੨॥*
*ਚੀਨਤ ਚੀਤੁ ਨਿਰੰਜਨ ਲਾਇਆ॥ ਕਹੁ ਕਬੀਰ ਤੌ ਅਨਭਉ ਪਾਇਆ॥*
*(ਪੰਨਾ ੩੨੮)*

ਵੱਡੇ ਭਾਗਾਂ ਨਾਲ ਜਿਸ ਮਨੁੱਖ ਦੀ ਸੁਰਤ ਪ੍ਰਭੂ-ਚਰਨਾਂ ਵਿਚ ਜਾ ਜੁੜਦੀ ਹੈ ਅਰਥਾਤ ਜਿਸ ਦੀ ਹਰੀ ਨਾਲ ਲਿਵ ਲੱਗ ਜਾਂਦੀ ਹੈ, ਉਸ ਨੂੰ ਆਤਮਿਕ-ਅਡੋਲਤਾ ਵਾਲੀ ਸਹਿਜ ਸਮਾਧੀ ਦੀ ਪ੍ਰਾਪਤੀ ਹੋ ਜਾਂਦੀ ਹੈ:

*ਸਹਜ ਸਮਾਧਿ ਉਪਾਧਿ ਰਹਤ ਹੋਇ ਬਡੇ ਭਾਗਿ ਲਿਵ ਲਾਗੀ॥ (ਪੰਨਾ ੧੧੦੬)*

ਗਿਆਨ ਅਤੇ ਸਹਿਜ ਅਨੰਦ ਦੋਹਾਂ ਦਾ ਆਧਾਰ 'ਸਹਿਜ' ਹੈ। ਸਹਿਜ-ਅਵਸਥਾ ਦੀ ਪ੍ਰਾਪਤੀ ਨਾਲ ਸਹਿਜ ਗਿਆਨ ਦੀ ਪ੍ਰਾਪਤੀ ਸੁਤੇਸਿਧ ਹੋ ਜਾਂਦੀ ਹੈ। ਮਾਇਆ ਦਾ ਭੁਲੇਵਾਂ ਜਾਂ ਭੁਲੇਖਾ ਦੂਰ ਹੋ ਕੇ ਸਹਿਜ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ:

*-ਭਰਮੁ ਭੁਲਾਵਾ ਵਿਚਹੁ ਜਾਇ॥ ਉਪਜੈ ਸਹਜੁ ਗਿਆਨ ਮਤਿ ਜਾਗੈ॥*
*ਗੁਰ ਪ੍ਰਸਾਦਿ ਅੰਤਰਿ ਲਿਵ ਲਾਗੈ॥ (ਪੰਨਾ ੯੨)*
*-ਸਹਜ ਸਮਾਨੋ ਤ ਭਰਮ ਭਾਜ॥ (ਪੰਨਾ ੧੧੯੫)*

ਮੱਤ ਜਾਗਣ ਦਾ ਗਿਆਨ ਕੋਈ ਦੁਨਿਆਵੀ, ਬੌਧਿਕ ਜਾਂ ਕਿਤਾਬੀ ਗਿਆਨ ਨਹੀਂ, ਸਗੋਂ ਇਹ ਸਹਿਜ ਗਿਆਨ ਹੈ। ਨਿਰਾ ਸਿਧਾਂਤ ਬ੍ਰਹਮ ਦਾ ਗਿਆਨ ਨਹੀਂ ਕਰਵਾ ਸਕਦਾ, ਕਿਉਂਕਿ ਸਿਧਾਂਤ ਦਾ ਆਧਾਰ ਬੁੱਧੀਵਾਦ ਹੈ।

ਡਾ. ਬੜਥਵਾਲ ਨੇ 'ਸਹਿਜ' ਦਾ ਅਰਥ "ਪ੍ਰਾਤਿਭ ਗਿਆਨ" ਕੀਤਾ ਹੈ। ਸਹਿਜ-ਅਵਸਥਾ ਵਿਚਲਾ ਗਿਆਨ ਬੁੱਧੀ ਦਾ ਗਿਆਨ ਨਹੀਂ, ਕਿਉਂਕਿ ਬੁੱਧੀ ਦਾ ਗਿਆਨ ਬੁੱਧੀ ਵਾਂਗ ਹੀ ਸੀਮਿਤ ਹੈ। ਪਰ ਪ੍ਰਾਤਿਭ ਗਿਆਨ ਜਾਂ ਸਹਿਜ ਗਿਆਨ ਸੀਮਾ-ਰਹਿਤ ਅਨੰਤ ਗਿਆਨ ਹੈ। ਸਹਿਜ ਅਵਸਥਾ ਵਿਚ ਬੁੱਧੀ ਸਹਜ ਅਧੀਨ ਹੋ ਕੇ ਚੱਲਦੀ ਹੈ। ਹੁਣ ਇਹ ਇਕਾਈ ਨੂੰ ਖੰਡਿਤ ਨਹੀਂ ਕਰਦੀ ਅਤੇ ਨਾ ਹੀ ਵਖਰੇਵੇਂ ਪਾਉਂਦੀ ਹੈ। ਮਨੁੱਖੀ ਬੁੱਧੀ ਸਾਰੇ ਦਵੰਦਾਂ ਅਤੇ ਵਿਤਕਰਿਆਂ ਦਾ ਕਾਰਨ ਹੈ। ਇਸ ਦੀ ਪ੍ਰਕ੍ਰਿਤੀ ਵਿਸ਼ਲੇਸ਼ਣਮਈ ਹੈ। ਇਹ ਕਿਸੇ ਏਕਤਾ ਨੂੰ ਖੰਡਿਤ ਕਰ ਕੇ ਸਮਝਣ ਦਾ ਯਤਨ ਕਰਦੀ ਹੈ। ਇਹੀ ਕਾਰਨ ਹੈ ਕਿ ਭਗਤ ਸਾਹਿਬਾਨ ਨੇ ਵਿਚਾਰ ਰੂਪੀ ਪੈਰਾਂ (ਬੁੱਧੀ) ਨੂੰ ਸਹਜ-ਅਵਸਥਾ ਰੂਪੀ ਰਕਾਬ ਵਿਚ ਧਰਨ ਦੀ ਸਿਫਾਰਸ਼ ਕੀਤੀ ਹੈ:

*ਅਪਨੈ ਬੀਚਾਰਿ ਅਸਵਾਰੀ ਕੀਜੈ॥ ਸਹਜ ਕੈ ਪਾਵੜੈ ਪਗੁ ਧਰਿ ਲੀਜੈ॥ (ਪੰਨਾ ੩੨੯)*

ਸਹਿਜ-ਅਵਸਥਾ ਜੀਵਨ ਮੁਕਤ ਅਵਸਥਾ ਹੈ। ਬੇਸ਼ੱਕ ਸਹਿਜ ਪ੍ਰਕ੍ਰਿਤੀ ਅਕੱਥ ਹੈ, ਪਰ ਫਿਰ ਵੀ ਭਗਤ ਸਾਹਿਬਾਨ ਨੇ ਇਸ ਨੂੰ ਕਥਨ ਦੀ ਕੋਸ਼ਿਸ਼ ਕੀਤੀ ਹੈ।

ਸਹਿਜ ਅਵਸਥਾ ਦਾ ਧਾਰਨੀ ਮਨੁੱਖ ਪਰਮਾਤਮਾ ਸਮਾਨ ਹੁੰਦਾ ਹੈ। ਅਜਿਹੇ ਮਨੁੱਖ ਨੂੰ ਸੰਤਾਂ 'ਸਹਜ-ਮਤਵਾਰਾ' ਤੇ 'ਮੂਰਤਿ-ਭਗਵਾਨ' ਕਿਹਾ ਹੈ। 'ਸਹਜ-ਮਤਵਾਰਾ' ਉਸਤਤ-ਨਿੰਦਾ, ਮਾਨ-ਅਭਿਮਾਨ ਆਦਿਕ ਸੰਸਾਰਕ ਦਵੰਦਾਂ ਤੋਂ ਪਰੇ ਹੁੰਦਾ ਹੈ। ਉਸ ਲਈ ਦੁੱਖ, ਸੁਖ, ਕੰਚਨ ਤੇ ਲੋਹਾ ਇਕ ਸਮਾਨ ਹੁੰਦੇ ਹਨ। ਸ੍ਰੀ ਗੁਰੂ

ਨਾਨਕ ਦੇਵ ਜੀ ਨੇ ਅਜਿਹੇ ਮਨੁੱਖ ਦੇ ਸੰਕਲਪ ਨੂੰ ਵਾਰ-ਵਾਰ ਗੁਰਮੁਖ ਰਾਹੀਂ ਮੂਰਤੀਮਾਨ ਕੀਤਾ ਹੈ। ਭਗਤ ਸਾਹਿਬਾਨ ਨੇ 'ਸਹਜ ਮਤਵਾਰੇ' ਅਤੇ 'ਮੂਰਤਿ-ਭਗਵਾਨ' ਦੇ ਇਹ ਗੁਣ-ਲੱਛਣ ਉਲੀਕੇ ਹਨ:

*-ਉਸਤਤਿ ਨਿੰਦਾ ਦੋਊ ਬਿਬਰਜਿਤ ਤਜਹੁ ਮਾਨੁ ਅਭਿਮਾਨਾ॥*
*ਲੋਹਾ ਕੰਚਨੁ ਸਮ ਕਰਿ ਜਾਨਹਿ ਤੇ ਮੂਰਤਿ ਭਗਵਾਨਾ॥ (ਪੰਨਾ ੧੧੨੩)*
*-ਗਗਨਿ ਰਸਾਲ ਚੁਐ ਮੇਰੀ ਭਾਠੀ॥*
*ਸੰਚਿ ਮਹਾ ਰਸੁ ਤਨੁ ਭਇਆ ਕਾਠੀ॥੧॥*
*ਉਆ ਕਉ ਕਹੀਐ ਸਹਜ ਮਤਵਾਰਾ॥*
*ਪੀਵਤ ਰਾਮ ਰਸੁ ਗਿਆਨ ਬੀਚਾਰਾ॥ (ਪੰਨਾ ੩੨੮)*

ਪਰ ਅਜਿਹਾ 'ਸਹਜ-ਮਤਵਾਰਾ' ਜਾਂ 'ਜੀਵਨ-ਮੁਕਤ' ਸੰਸਾਰ ਵਿਚ ਕੋਈ ਵਿਰਲਾ ਹੀ ਹੁੰਦਾ ਹੈ, ਕਿਉਂਕਿ ਪ੍ਰਭੂ-ਮਾਰਗ ਬੜਾ ਬਿਖੜਾ ਹੈ। ਮਨੁੱਖ ਦੀ ਪਰਮ-ਲੋਚਾ ਸਵੈ-ਪੂਰਨਤਾ ਅਤੇ ਸੱਚ ਦੀ ਪ੍ਰਾਪਤੀ ਰਹੀ ਹੈ। ਸੰਤਾਂ ਨੇ ਮਨੁੱਖ ਦੀ ਇਸ ਪਰਮ ਚਿੰਤਾ ਦੀ ਸਮੱਸਿਆ ਨੂੰ ਛੁਹਿਆ ਹੀ ਨਹੀਂ, ਸਗੋਂ ਇਸ ਦਾ ਹੱਲ ਵੀ ਦੱਸਿਆ ਹੈ। ਭਗਤ ਸਾਹਿਬਾਨ ਨੇ ਸਹਿਜ-ਅਨੰਦ ਅਨੁਭੂਤੀ ਨੂੰ ਮਨੁੱਖ ਦਾ ਪਰਮ ਆਦਰਸ਼ ਮੰਨਿਆ ਹੈ। ਸਹਿਜ ਅਨੰਦ ਦੇ ਪਰਸਪਰ ਸੰਬੰਧਾਂ ਬਾਰੇ ਵੀ ਭਗਤ ਸਾਹਿਬਾਨ ਦੀ ਬਾਣੀ ਵਿਚ ਚਰਚਾ ਹੋਈ ਹੈ। ਸਹਿਜ ਅਤੇ ਅਨੰਦ ਦਾ ਸੰਬੰਧ ਅਨਿੱਖੜ੍ਹ ਹੈ। ਦੋਹਾਂ ਨੂੰ ਇਕ ਦੂਜੇ ਤੋਂ ਨਿਖੇੜਿਆ ਨਹੀਂ ਜਾ ਸਕਦਾ। ਸਹਿਜ ਅਨੰਦ ਤੇ ਅਨੰਦ ਸਹਿਜ ਹੈ। ਭਗਤ ਸਾਹਿਬਾਨ ਨੇ 'ਸਹਿਜ ਅਨੁਭਵ' ਨੂੰ 'ਅਨੰਦ ਅਨੁਭਵ' ਨਾਲ ਜੋੜਿਆ ਹੈ:

*ਮਰਨੋ ਮਰਨੁ ਕਹੈ ਸਭੁ ਕੋਈ॥ ਸਹਜੇ ਮਰੈ ਅਮਰੁ ਹੋਇ ਸੋਈ॥੨॥*
*ਕਹੁ ਕਬੀਰ ਮਨਿ ਭਇਆ ਅਨੰਦਾ॥ ਗਇਆ ਭਰਮੁ ਰਹਿਆ ਪਰਮਾਨੰਦਾ॥*
*(ਪੰਨਾ ੩੨੭)*

***ਸ੍ਰੋਤ ਸੂਚੀ:***

*੧. ਡਾ. ਰਤਨ ਸਿੰਘ (ਜੱਗੀ) (ਗੁਰੂ ਨਾਨਕ ਦੀ ਵਿਚਾਰਧਾਰਾ, ਸਫਾ.੨੦) ਨੇ ਇਸ ਟੂਕ ਦਾ ਸੰਬੋਧਨ ਕਰ ਕੇ ਇਸ ਨੂੰ ਇਸ ਪ੍ਰਕਾਰ ਲਿਖਿਆ ਹੈ:- "ਤੀਨ ਬਰਸ ਬਾਬੇ ਕੋਲ ਰਹਿਆ, ਫੇਰ ਬਾਬੇ ਵਿਦਿਆ ਕੀਤਾ। ਗੁਰੂ ਬਾਬੇ ਦੀ ਬਾਣੀ ਬਹੁਤ ਲਿਖਿਆਸੁ, ਪੋਥੀਆਂ ਲਿਖ ਲੀਤੀਓਸੁ" (ਸਾਖੀ ੪੧)*
*੨. ਗੁਰਮਤ ਲੈਕਚਰ; ਸਫਾ. ੭੭*
*੩. ਵੀਰ ਸਿੰਘ (ਭਾਈ) ਸੰਪਾ. ਪੁਰਾਤਨ ਜਨਮ ਸਾਖੀ, ਸਫਾ ੧੫੪.*
*੪. ਉਹੀ, ਸਫਾ ੧੬੨*
*੫. ਗੁਰਬਾਣੀ ਤੇ ਇਤਿਹਾਸ ਬਾਰੇ, ਸਫਾ ੨੦*
*੬. ਵਾਰ ੧:੩੩.*
*੭. ੧. ਮਨਿ ਜੀਤੈ ਜਗੁ ਜੀਤੁ॥ ਪੰਨਾ ੬.*
*੨. ਮਨੁ ਜੀਤੇ ਜਗੁ ਜੀਤਿਆ॥ ਪੰਨਾ ੧੧੦੩*
*੧. ਜੋ ਬ੍ਰਹਮੰਡਿ ਖੰਡਿ ਸੋ ਜਾਣਹੁ॥ ਪੰਨਾ ੧੦੪੧*
*੨. ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ। ਪੰਨਾ ੬੯੫*
*੮. ਵੀਰ ਸਿੰਘ (ਭਾਈ), ਸੰਪਾ:, ਪੁਰਾਤਨ ਜਨਮ ਸਾਖੀ, ਸਫਾ ੨੦੭.*
*੯. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਗਉੜੀ ਗੁਆਰੇਰੀ ਮ: ੫, ਪੰਨਾ ੧੮੫.*

# ਧਾਰਮਿਕ ਸੂਝ ਅਤੇ ਸਮਾਜਿਕ ਇਕਸੁਰਤਾ - ਸਿੱਖ ਦ੍ਰਿਸ਼ਟੀਕੋਣ

*-ਡਾ. ਪਰਮਵੀਰ ਸਿੰਘ**

ਜੀਵਨ ਦੇ ਉਤਰਾਅ-ਚੜ੍ਹਾਅ ਮੌਕੇ ਧਰਮ ਵਿਅਕਤੀ ਦੇ ਜੀਵਨ ਵਿਚ ਵਿਸ਼ੇਸ਼ ਭੂਮਿਕਾ ਨਿਭਾਉਂਦਾ ਹੈ। ਮਨ ਵਿਚ ਸਹਿਜ ਅਤੇ ਸੰਜਮ ਦੀ ਭਾਵਨਾ ਪੈਦਾ ਕਰ ਕੇ ਇਹ ਮਨੁੱਖ ਦੇ ਮਨ ਵਿਚ ਨਾ ਤਾਂ ਹਉਮੈਂ ਦੀ ਭਾਵਨਾ ਪੈਦਾ ਹੋਣ ਦਿੰਦਾ ਹੈ ਅਤੇ ਨਾ ਹੀ ਉਸ ਦੇ ਜੀਵਨ ਵਿਚ ਨਿਰਾਸ਼ਤਾ ਨੂੰ ਪ੍ਰਵੇਸ਼ ਕਰਨ ਦਿੰਦਾ ਹੈ। ਜੀਵਨ ਦੇ ਹਰ ਮੋੜ 'ਤੇ ਮਾਰਗ-ਦਰਸ਼ਨ ਕਰਨ ਦੇ ਨਾਲ-ਨਾਲ ਇਹ ਮਨੁੱਖ ਨੂੰ ਸਮਾਜਿਕ ਅਤੇ ਧਾਰਮਿਕ ਕਦਰਾਂ-ਕੀਮਤਾਂ ਨਾਲ ਜੋੜਨ ਦਾ ਯਤਨ ਕਰਦਾ ਹੈ। ਧਰਮ ਦੀ ਭਾਵਨਾ ਪ੍ਰੇਮ ਅਤੇ ਸਦਾਚਾਰ ਪੈਦਾ ਕਰਨ ਦੇ ਨਾਲ-ਨਾਲ ਇਕਸੁਰਤਾ ਅਤੇ ਇਕਜੁਟਤਾ ਨੂੰ ਕਾਇਮ ਰੱਖਣ ਵਿਚ ਸਹਾਇਤਾ ਪ੍ਰਦਾਨ ਕਰਦੀ ਹੈ।

**ਇਕਸੁਰਤਾ ਦਾ ਸਰੂਪ:** ਆਦਿ ਕਾਲ ਤੋਂ ਹੀ ਮਨੁੱਖ ਸਮੂਹ ਵਿਚ ਰਹਿਣ ਦਾ ਆਦੀ ਹੈ। ਸਮੂਹ ਵਿਚ ਤਾਂ ਹੀ ਅੱਗੇ ਵਧਿਆ ਜਾ ਸਕਦਾ ਹੈ ਜੇਕਰ ਆਪਸੀ ਪ੍ਰੇਮ ਅਤੇ ਵਿਸ਼ਵਾਸ ਕਾਇਮ ਰਹੇ। ਭਾਰਤੀ ਪਰੰਪਰਾ ਵਿਚ ਸਾਂਖਯ ਅਤੇ ਯੋਗ ਦੋ ਮਹੱਤਵਪੂਰਨ ਚਿੰਤਨ ਧਾਰਾਵਾਂ ਹਨ। ਸ੍ਰਿਸ਼ਟੀ ਦੀ ਸਿਰਜਣਾ ਵਿਚ ਇਹ ਸਤਵ, ਰਜਸ ਅਤੇ ਤਮਸ ਗੁਣਾਂ ਦਾ ਵਿਸ਼ੇਸ਼ ਯੋਗਦਾਨ ਮੰਨਦੀਆਂ ਹੋਈਆਂ ਦੱਸਦੀਆਂ ਹਨ ਕਿ ਜਦੋਂ ਇਹ ਤਿੰਨੇ ਗੁਣ ਸੰਯੁਕਤ ਰੂਪ ਵਿਚ ਕਾਰਜ ਕਰਦੇ ਹਨ ਤਾਂ ਵਿਕਾਸ ਹੁੰਦਾ ਹੈ ਅਤੇ ਜਦੋਂ ਇਹ ਤਿੰਨੇ ਗੁਣ ਨਿਸ਼ਕਿਰਿਆ ਹੋ ਜਾਂਦੇ ਤਾਂ ਵਿਨਾਸ਼ ਦਾ ਦੌਰ ਅਰੰਭ ਹੋ ਜਾਂਦਾ ਹੈ। ਏਸੇ ਤਰ੍ਹਾਂ ਮਨੁੱਖ ਤਾਂ ਹੀ ਕੋਈ ਕਾਰਜ ਸਫ਼ਲਤਾਪੂਰਵਕ ਸਿਰੇ ਚਾੜ੍ਹ ਸਕਦਾ ਹੈ ਜੇਕਰ ਉਸ ਦਾ ਮਨ ਅਤੇ ਸਰੀਰ ਮਿਲ ਕੇ ਕਾਰਜ ਕਰਨ। ਜੇਕਰ ਦੋਵਾਂ ਵਿਚ ਭੇਦ ਪੈਦਾ ਹੋ ਜਾਵੇ ਤਾਂ ਕੋਈ ਕੰਮ ਸੁਚਾਰੂ ਰੂਪ ਵਿਚ ਸਿਰੇ ਨਹੀਂ ਚੜ੍ਹ ਸਕਦਾ। ਮਨੁੱਖ ਨੂੰ ਆਪਣੇ ਦੋਵੇਂ ਪੈਰਾਂ ਤੋਂ ਸਿੱਖਿਆ ਗ੍ਰਹਿਣ ਕਰਨੀ ਚਾਹੀਦੀ ਹੈ, ਜਿਹੜੇ ਮਿਲ ਕੇ ਕੰਮ ਕਰਦੇ ਅਤੇ ਇੱਕੋ ਦਿਸ਼ਾ ਵਿਚ ਚੱਲਦੇ ਹਨ ਅਤੇ ਮਨੁੱਖ ਨੂੰ ਹਰ ਪ੍ਰਕਾਰ ਦੀ ਮੰਜ਼ਿਲ ਤਕ ਪਹੁੰਚਣ ਵਿਚ ਸਹਾਇਤਾ ਕਰਦੇ ਹਨ। ਇੱਕ ਪੈਰ ਨਾਲ ਵੱਡੀਆਂ ਮੰਜ਼ਿਲਾਂ ਤੈਅ ਕਰਨ ਵਿਚ ਮੁਸ਼ਕਿਲ ਪੇਸ਼ ਆਉਂਦੀ ਹੈ, ਏਸੇ ਲਈ ਦੋਵੇਂ ਪੈਰ ਮਨੁੱਖ ਦਾ ਪੈਂਡਾ ਤੈਅ ਕਰਨ ਵਿਚ ਵਿਸ਼ੇਸ਼ ਭੂਮਿਕਾ ਨਿਭਾਉਂਦੇ ਹਨ। ਇਹੋ ਜਿਹੀ ਇਕਸੁਰਤਾ ਮਨੁੱਖ ਦੇ ਜੀਵਨ ਵਿਚ ਪੈਦਾ ਹੋਣੀ ਚਾਹੀਦੀ ਹੈ।

ਸਰੀਰ ਨੂੰ ਸਹੀ ਦਿਸ਼ਾ ਵਿਚ ਚਲਾਉਣ ਲਈ ਮਨ ਅਤੇ ਬੁੱਧੀ ਦਾ ਵਿਸ਼ੇਸ਼ ਯੋਗਦਾਨ ਹੈ। ਇਨ੍ਹਾਂ ਦੋਵਾਂ ਵਿਚ ਹਮੇਸ਼ਾਂ ਦਵੈਤ ਭਾਵ ਬਣਿਆ ਰਹਿੰਦਾ ਹੈ। ਮਨ ਬੁਰਾਈ ਵੱਲ ਜਾਣਾ ਲੋਚਦਾ ਹੈ, ਪਰ ਬੁੱਧੀ ਉਸ ਨੂੰ ਇਸ ਦੇ ਮਾੜੇ ਨਤੀਜਿਆਂ ਪ੍ਰਤੀ

---

**ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: +੯੧੯੮੭੨੦-੭੪੩੨੨*

ਸੁਚੇਤ ਕਰਦੀ ਹੈ। ਮਨੁੱਖ ਮਨ ਪਿੱਛੇ ਵਧੇਰੇ ਲੱਗਦਾ ਹੈ ਅਤੇ ਕਈ ਵਾਰ ਸੋਚਣ ਦਾ ਕਾਰਜ ਉਸ ਸਮੇਂ ਕਰਦਾ ਹੈ ਜਦੋਂ ਨੁਕਸਾਨ ਹੋ ਜਾਂਦਾ ਹੈ। ਦੋਵਾਂ ਵਿਚ ਇਕਸੁਰਤਾ ਦੀ ਭਾਵਨਾ ਹੋਣੀ ਬਹੁਤ ਜ਼ਰੂਰੀ ਹੈ, ਤਾਂ ਹੀ ਮਨੁੱਖ ਦੀ ਦਿਸ਼ਾ ਅਤੇ ਦਸ਼ਾ ਸਹੀ ਅਤੇ ਸੁਚਾਰੂ ਰੂਪ ਵਿਚ ਪ੍ਰਗਟ ਹੋ ਸਕਦੀ ਹੈ। ਮਨ ਅਤੇ ਬੁੱਧੀ ਵਿਚ ਪੈਦਾ ਹੋਈ ਇਕਸੁਰਤਾ ਸਰੀਰਕ ਕਿਰਿਆਵਾਂ 'ਤੇ ਪ੍ਰਭਾਵ ਪਾ ਕੇ ਉਸ ਨੂੰ ਵਿਕਾਸ ਦੀ ਦਿਸ਼ਾ ਵੱਲ ਲੈ ਜਾਂਦੀ ਹੈ, ਪਰ ਜੇਕਰ ਇਨ੍ਹਾਂ ਵਿਚ ਵਿਰੋਧ ਪੈਦਾ ਹੋ ਜਾਵੇ ਤਾਂ ਮਨੁੱਖ ਨੂੰ ਵਿਕਾਰਾਂ ਦੇ ਮਾਰਗ 'ਤੇ ਜਾਣ ਤੋਂ ਕੋਈ ਨਹੀਂ ਰੋਕ ਸਕਦਾ। ਮਨ ਅਤੇ ਸਰੀਰ ਦੀ ਇਕਸੁਰਤਾ ਦੇ ਮਹੱਤਵ 'ਤੇ ਜੋਰ ਦਿੰਦੇ ਹੋਏ ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ:

*ਜੀਅਹੁ ਨਿਰਮਲ ਬਾਹਰਹੁ ਨਿਰਮਲ॥*
*ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ॥*
*ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ॥ (ਪੰਨਾ ੯੧੯)*

**ਇਕਸੁਰਤਾ ਭੰਗ ਹੋਣ ਦੇ ਕਾਰਨ:** ਮਨੁੱਖ ਦੇ ਜੀਵਨ ਨਾਲ ਜੁੜਿਆ ਹੋਣ ਕਰਕੇ ਧਰਮ ਭਾਵਨਾਤਮਿਕ ਸਾਂਝ ਪੈਦਾ ਕਰਨ ਵਿਚ ਵਿਸ਼ੇਸ਼ ਭੂਮਿਕਾ ਨਿਭਾਉਂਦਾ ਹੈ। ਇਸ ਕਰਕੇ ਜਦੋਂ ਵੀ ਮਨੁੱਖ ਦੀ ਧਾਰਮਿਕ ਭਾਵਨਾ ਨੂੰ ਠੇਸ ਪੁੱਜਦੀ ਹੈ ਤਾਂ ਉਹ ਤਿੱਖੀ ਪ੍ਰਤਿਕਿਰਿਆ ਕਰਨ ਤੋਂ ਗੁਰੇਜ਼ ਨਹੀਂ ਕਰਦਾ। ਇਸ ਨਾਲ ਸਮਾਜ ਵਿਚ ਬੇਚੈਨੀ ਅਤੇ ਅਸ਼ਾਂਤੀ ਦੀ ਭਾਵਨਾ ਪੈਦਾ ਹੋ ਜਾਂਦੀ ਹੈ। ਇਕ ਦੂਜੇ ਲਈ ਖ਼ੂਨ-ਪਸੀਨਾ ਇਕ ਕਰਨ ਵਾਲੇ ਨਜ਼ਦੀਕੀ ਵਿਅਕਤੀ ਧਰਮ ਦੇ ਨਾਂ 'ਤੇ ਇਕ ਦੂਜੇ ਨੂੰ ਜਾਨ ਤੋਂ ਮਾਰਨ ਲਈ ਉਤਾਵਲੇ ਹੋ ਜਾਂਦੇ ਹਨ। ਧਰਮ ਦੇ ਨਾਂ 'ਤੇ ਇਕ ਦੂਜੇ ਪ੍ਰਤੀ ਤਿੱਖੀ ਪ੍ਰਤਿਕਿਰਿਆ ਕਰਨ ਦਾ ਰੁਝਾਨ ਉਸ ਸਮੇਂ ਪੈਦਾ ਹੁੰਦਾ ਹੈ ਜਦੋਂ ਧਰਮ ਦੀ ਭਾਵਨਾ ਜੀਵਨ ਵਿੱਚੋਂ ਮਨਫ਼ੀ ਹੋ ਜਾਂਦੀ ਹੈ ਅਤੇ ਸੁਆਰਥ ਅਧੀਨ ਝੂਠ ਦਾ ਬੋਲਬਾਲਾ ਹੋ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਲੋਕਾਂ ਦੇ ਮਨ ਵਿੱਚੋਂ ਧਰਮ ਦੀ ਮਨਫ਼ੀ ਹੋਈ ਭਾਵਨਾ ਕਾਰਨ ਪੈਦਾ ਹੋਈ ਸਮਾਜਿਕ ਅਤੇ ਰਾਜਨੀਤਿਕ ਸਥਿਤੀ ਦਾ ਜ਼ਿਕਰ ਕਰਦੇ ਹੋਏ ਕਹਿੰਦੇ ਹਨ:

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥ (ਪੰਨਾ ੧੪੫)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਪੈਦਾ ਹੋਈ ਖਿੱਚੋਤਾਣ ਦਾ ਵਰਣਨ ਕਰਦੇ ਹੋਏ ਭਾਈ ਗੁਰਦਾਸ ਜੀ ਫੁਰਮਾਉਂਦੇ ਹਨ:

*ਭਈ ਗਿਲਾਨਿ ਜਗਤ੍ਰਿ ਵਿਚਿ ਚਾਰਿ ਵਰਨਿ ਆਸ੍ਰਮ ਉਪਾਏ।*
*ਦਸਿ ਨਾਮਿ ਸੰਨਿਆਸੀਆ ਜੋਗੀ ਬਾਰਹ ਪੰਥਿ ਚਲਾਏ।*
*ਜੰਗਮ ਅਤੇ ਸਰੇਵੜੇ ਦਗੇ ਦਿਗੰਬਰਿ ਵਾਦਿ ਕਰਾਏ।*
*ਬ੍ਰਹਮਣਿ ਬਹੁ ਪਰਕਾਰਿ ਕਰਿ ਸਾਸਤ੍ਰਿ ਵੇਦ ਪੁਰਾਣਿ ਲੜਾਏ।*
*ਖਟ ਦਰਸਨ ਬਹੁ ਵੈਰਿ ਕਰਿ ਨਾਲਿ ਛਤੀਸਿ ਪਖੰਡ ਰਲਾਏ।*
*ਤੰਤ ਮੰਤ ਰਾਸਾਇਣਾ ਕਰਾਮਾਤਿ ਕਾਲਖਿ ਲਪਟਾਏ।*

*ਇਕਸਿ ਤੇ ਬਹੁ ਰੂਪਿ ਕਰਿ ਰੂਪਿ ਕੁਰੂਪੀ ਘਣੇ ਦਿਖਾਏ।*
*ਕਲਿਜੁਗਿ ਅੰਦਰਿ ਭਰਮਿ ਭੁਲਾਏ॥* *(ਵਾਰ ੧:੧੯)*

ਧਰਮ ਦੇ ਨਾਂ 'ਤੇ ਕੁੜੱਤਣ ਕਿਉਂ ਪੈਦਾ ਹੁੰਦੀ ਹੈ ਜਾਂ ਧਰਮ ਦੇ ਨਾਂ 'ਤੇ ਅਜਿਹੀਆਂ ਕਿਹੜੀਆਂ ਕਿਰਿਆਵਾਂ ਕੀਤੀਆਂ ਜਾਂਦੀਆਂ ਹਨ ਜਿਹੜੀਆਂ ਮਨੁੱਖਤਾ ਨੂੰ ਸਦੀਵ-ਕਾਲ ਲਈ ਇਕ-ਦੂਜੇ ਦਾ ਦੁਸ਼ਮਣ ਬਣਾ ਦਿੰਦੀਆਂ ਹਨ? ਇਸ ਦੇ ਕੁਝ ਇਕ ਪ੍ਰਮੁੱਖ ਕਾਰਨ ਇਸ ਤਰ੍ਹਾਂ ਦੇਖੇ ਜਾ ਸਕਦੇ ਹਨ:-

੧. ਹਰ ਇਕ ਵਿਅਕਤੀ ਧਰਮ ਨੂੰ ਆਪੋ-ਆਪਣੇ ਦ੍ਰਿਸ਼ਟੀਕੋਣ ਤੋਂ ਦੇਖਦਾ ਹੈ। ਕਈ ਵਾਰੀ ਉਸ ਨੂੰ ਉਹੀ ਦ੍ਰਿਸ਼ਟੀਕੋਣ ਸਹੀ ਲੱਗਦਾ ਹੈ ਜਿਹੜਾ ਉਸ ਦੇ ਬਜ਼ੁਰਗਾਂ ਨੇ ਦੱਸਿਆ ਹੋਵੇ, ਉਸ ਦੀਆਂ ਭਾਵਨਾਵਾਂ ਦੀ ਪੂਰਤੀ ਕਰਦਾ ਹੋਵੇ, ਉਸ ਨੂੰ ਸਮਾਜਿਕ ਰੁਤਬਾ ਪ੍ਰਦਾਨ ਕਰਨ ਵਾਲਾ ਹੋਵੇ, ਉਸ ਨੂੰ ਸਮਾਜਿਕ ਆਦਰਸ਼ ਸਥਾਪਿਤ ਕਰਦਾ ਹੋਵੇ ਆਦਿ। ਇਹ ਜ਼ਰੂਰੀ ਨਹੀਂ ਕਿ ਇਕ ਵਿਅਕਤੀ ਦਾ ਧਾਰਮਿਕ ਦ੍ਰਿਸ਼ਟੀਕੋਣ ਦੂਜਿਆਂ ਲਈ ਵੀ ਸਹੀ ਹੋਵੇ। ਜਦੋਂ ਇਕ ਵਿਅਕਤੀ ਦੁਆਰਾ ਧਰਮ ਦਾ ਇਕ ਪਾਸਾ ਦੇਖਿਆ ਜਾਂਦਾ ਹੈ ਤਾਂ ਦੂਜਾ ਵਿਅਕਤੀ ਉਸ ਦਾ ਵਿਰੋਧ ਕਰ ਦਿੰਦਾ ਹੈ। ਇਸ ਨਾਲ ਧਾਰਮਿਕ ਵਿਰੋਧ ਦੀ ਭਾਵਨਾ ਪੈਦਾ ਹੋ ਜਾਂਦੀ ਹੈ।

੨. ਬਹੁਤ ਸਾਰੇ ਰਿਸ਼ੀਆਂ-ਮੁਨੀਆਂ, ਪੀਰਾਂ-ਪੈਗ਼ੰਬਰਾਂ ਨੇ ਧਰਮ ਨੂੰ ਆਪੋ-ਆਪਣੇ ਤਰੀਕੇ ਨਾਲ ਪਰਿਭਾਸ਼ਿਤ ਕੀਤਾ ਹੈ। ਸਮੂਹ ਧਾਰਮਿਕ ਆਗੂਆਂ ਦੁਆਰਾ ਪ੍ਰਗਟ ਕੀਤਾ ਧਰਮ ਦਾ ਸਰੂਪ ਉਨ੍ਹਾਂ ਦੇ ਜਾਣ ਤੋਂ ਬਾਅਦ ਉਨ੍ਹਾਂ ਦੇ ਪੈਰੋਕਾਰਾਂ ਦੇ ਹੱਥ ਆ ਜਾਂਦਾ ਹੈ। ਪੈਰੋਕਾਰ ਦਾ ਇਕ ਵੱਡਾ ਕੰਮ ਇਹ ਹੁੰਦਾ ਹੈ ਕਿ ਉਹ ਧਾਰਮਿਕ ਆਗੂ ਦੁਆਰਾ ਪੇਸ਼ ਕੀਤੇ ਧਰਮ ਦੇ ਸਰੂਪ ਦੇ ਨਾਲ-ਨਾਲ ਉਸ ਦੇ ਜੀਵਨ ਦੀਆਂ ਘਟਨਾਵਾਂ ਨੂੰ ਕ੍ਰਿਸ਼ਮਈ ਅੰਦਾਜ਼ ਵਿਚ ਪੇਸ਼ ਕਰਨ ਲੱਗ ਪੈਂਦੇ ਹਨ, ਜਿਹੜੀਆਂ ਕਿ ਧਾਰਮਿਕ ਆਗੂਆਂ ਦੀ ਸਿੱਖਿਆ ਦੇ ਅਨੁਕੂਲ ਨਹੀਂ ਹੁੰਦੀਆਂ। ਇਸ ਤਰ੍ਹਾਂ ਕਰਨ ਨਾਲ ਇਕ ਧਰਮ ਵਿਚ ਵਿਸ਼ਵਾਸ ਰੱਖਣ ਵਾਲੇ ਪੈਰੋਕਾਰ ਆਪਸ ਵਿਚ ਉਲਝ ਪੈਂਦੇ ਹਨ।

੩. ਧਰਮ ਦੇ ਪੈਰੋਕਾਰ ਆਪਣੇ ਧਾਰਮਿਕ ਆਗੂਆਂ ਦੀਆਂ ਸਿੱਖਿਆਵਾਂ ਨੂੰ ਪੇਸ਼ ਕਰਦੇ ਸਮੇਂ ਉਨ੍ਹਾਂ ਨੂੰ ਬਾਕੀ ਧਰਮਾਂ ਦੇ ਆਗੂਆਂ ਤੋਂ ਸ੍ਰੇਸ਼ਟ ਸਾਬਿਤ ਕਰਨ ਵਿਚ ਲੱਗ ਜਾਂਦੇ ਹਨ। ਇਸ ਨਾਲ ਸਮਾਜ ਵਿਚ ਭਾਈਚਾਰਕ ਸਾਂਝ ਨੂੰ ਸੱਟ ਵੱਜਦੀ ਹੈ ਅਤੇ ਇਕ ਧਰਮ ਨੂੰ ਮੰਨਣ ਵਾਲੇ ਲੋਕ ਦੂਜੇ ਧਰਮ ਦੇ ਲੋਕਾਂ ਦੇ ਸਦੀਵ-ਕਾਲ ਲਈ ਵਿਰੋਧੀ ਹੋ ਜਾਂਦੇ ਹਨ।

੪. ਸ੍ਰੀ ਗੁਰੂ ਨਾਨਕ ਦੇਵ ਜੀ ਨੇ "ਬਲਿਹਾਰੀ ਕੁਦਰਤਿ ਵਸਿਆ" ਅਤੇ "ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ" ਦੀਆਂ ਪੰਕਤੀਆਂ ਰਾਹੀਂ ਪਰਮਾਤਮਾ ਦੇ ਕੁਦਰਤ ਵਿਚ ਨਿਵਾਸ ਅਤੇ ਮਨੁੱਖ ਦੁਆਰਾ ਉਸ ਦੇ ਅਹਿਸਾਸ ਨੂੰ ਪ੍ਰਗਟ ਕੀਤਾ ਹੈ। ਗੁਰੂ ਸਾਹਿਬ ਦੀਆਂ ਇਹ ਪੰਕਤੀਆਂ ਮਨੁੱਖ ਦੀ ਕੁਦਰਤ ਨਾਲ ਸਾਂਝ ਪਾਉਣ ਅਤੇ ਉਸ ਵਿੱਚੋਂ ਪਰਮਾਤਮਾ ਦੀ ਹੋਂਦ ਅਨੁਭਵ ਕਰ ਕੇ ਅਨੰਦ ਦੀ ਅਵਸਥਾ ਗ੍ਰਹਿਣ ਕਰਨ 'ਤੇ ਜ਼ੋਰ ਦਿੰਦੀਆਂ ਹਨ। ਪਰ ਮੌਜੂਦਾ ਸਮੇਂ ਵਿਚ ਅਸੀਂ

ਕੁਦਰਤ ਦਾ ਜੋ ਹਾਲ ਕੀਤਾ ਹੈ, ਉਹ ਕਿਸੇ ਤੋਂ ਛੁਪਿਆ ਹੋਇਆ ਨਹੀਂ ਹੈ। ਵਿਕਾਸ ਦੀਆਂ ਬੁਲੰਦੀਆਂ ਤਕ ਪਹੁੰਚਣ ਲਈ ਅਸੀਂ ਕੁਦਰਤ ਦਾ ਜੰਗਲ ਤਬਾਹ ਕਰ ਕੇ ਕੰਕਰੀਟ ਦਾ ਜੰਗਲ ਉਸਾਰ ਲਿਆ ਹੈ। ਗਰਮੀ ਦੇ ਮੌਸਮ ਵਿਚ ਜਦੋਂ ਕੋਈ ਵਹੀਕਲ ਖੜ੍ਹਾ ਕਰਨਾ ਹੋਵੇ ਤਾਂ ਦਰੱਖ਼ਤ ਦੀ ਛਾਂ ਲੱਭਦੇ ਹਾਂ, ਜਿਸ ਨੂੰ ਸੰਭਾਲਣ ਜਾਂ ਪ੍ਰਫੁਲਿਤ ਕਰਨ ਦਾ ਅਸੀਂ ਕਦੀ ਯਤਨ ਨਹੀਂ ਕੀਤਾ। ਮਨੁੱਖ ਦੀ ਕੁਦਰਤ ਨਾਲ ਸਾਂਝ ਦੈਵੀ ਹੁਲਾਰੇ ਪ੍ਰਦਾਨ ਕਰਦੀ ਸੀ। ਦੁਨੀਆ ਦੇ ਵੱਡੇ-ਵੱਡੇ ਕਵੀ ਕਾਦਿਰ ਤੋਂ ਬਾਅਦ ਕੁਦਰਤ ਦੀ ਸੁੰਦਰਤਾ ਬਿਆਨ ਕੀਤੇ ਬਗ਼ੈਰ ਆਪਣੀ ਰਚਨਾ ਅਧੂਰੀ ਮੰਨਦੇ ਸਨ। ਵੇਦਾਂ ਅਤੇ ਹੋਰਨਾਂ ਹਿੰਦੂ ਧਰਮ ਗ੍ਰੰਥਾਂ ਵਿਚ ਅਗਨੀ, ਹਵਾ, ਪਾਣੀ, ਧਰਤੀ, ਅਕਾਸ਼ ਆਦਿ ਕੁਦਰਤੀ ਤੱਤਾਂ ਨੂੰ ਦੇਵਤਿਆਂ ਦੇ ਰੂਪ ਵਿਚ ਸਿਰਜਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ 'ਪਵਣ ਗੁਰੂ' ਅਤੇ 'ਪਾਣੀ ਪਿਤਾ' ਕਹਿ ਕੇ ਸਤਿਕਾਰਿਆ ਗਿਆ ਹੈ। ਕੁਦਰਤ ਨਾਲ ਸੰਵਾਦ ਅਤੇ ਸਾਂਝ ਮਨੁੱਖ ਨੂੰ ਅਨੰਦ ਪ੍ਰਦਾਨ ਕਰਦੀ ਹੈ, ਜਿਵੇਂ ਕਿ ਭਾਈ ਵੀਰ ਸਿੰਘ ਜੀ ਕਹਿੰਦੇ ਹਨ:

*ਵੈਰੀ ਨਾਗ! ਤੇਰਾ ਪਹਿਲਾ ਝਲਕਾ*
*ਜਦ ਅੱਖੀਆਂ ਵਿਚ ਵਜਦਾ।*
*ਕੁਦਰਤ ਦੇ ਕਾਦਰ ਦਾ ਜਲਵਾ*
*ਲੈ ਲੈਂਦਾ ਇਕ ਸਜਦਾ।* *(ਮਟਕ ਹੁਲਾਰੇ, ਵੈਰੀ ਨਾਗ)*

ਏਸੇ ਤਰ੍ਹਾਂ ਪ੍ਰੋ. ਪੂਰਨ ਸਿੰਘ ਕੁਦਰਤੀ ਨਜ਼ਾਰਿਆਂ ਦਾ ਵਿਖਿਆਨ ਕਰਦੇ ਹੋਏ ਕਹਿੰਦੇ ਹਨ:

*ਖਾੜ ਖਾੜ ਚਲਣ ਵਿਚ ਮੇਰੇ ਸੁਫ਼ਨਿਆਂ,*
*ਪੰਜਾਬ ਦੇ ਦਰਿਆ,*
*ਪਿਆਰ ਅੱਗ ਇਨ੍ਹਾਂ ਨੂੰ ਲੱਗੀ ਹੋਈ,*
*ਪਿਆਰਾ ਜਪੁ ਸਾਹਿਬ ਗਾਉਂਦੇ,*
*ਠੰਡੇ 'ਤੇ ਠਾਰਦੇ, ਪਿਆਰਦੇ।* *(ਖੁੱਲ੍ਹੇ ਮੈਦਾਨ, ਪੰਜਾਬ ਦੇ ਦਰਿਆ)*

ਕੁਦਰਤ ਨਾਲ ਪੈਦਾ ਹੋਇਆ ਸੰਵਾਦ ਮਨ ਵਿਚ ਸ਼ਾਂਤੀ, ਅਨੰਦ ਅਤੇ ਹੁਲਾਰਿਆਂ ਦਾ ਪ੍ਰਤੀਕ ਹੈ। ਗੁਰਬਾਣੀ ਅਤੇ ਸਮੁੱਚੇ ਸਿੱਖ ਸਾਹਿਤ ਵਿਚ ਕੁਦਰਤ ਦੀਆਂ ਘਟਨਾਵਾਂ ਅਤੇ ਵਸਤਾਂ ਰਾਹੀਂ ਮਨੁੱਖ ਨੂੰ ਸੁਚੱਜਾ ਜੀਵਨ ਬਸਰ ਕਰਨ ਲਈ ਪ੍ਰੇਰਿਤ ਕੀਤਾ ਗਿਆ ਹੈ। ਕੁਦਰਤ ਦੇ ਨੇੜੇ ਰਹਿਣ ਵਾਲੇ ਮਨੁੱਖ ਗੁਰਬਾਣੀ ਦੇ ਸੰਦੇਸ਼ ਨੂੰ ਚੰਗੀ ਤਰ੍ਹਾਂ ਗ੍ਰਹਿਣ ਕਰ ਕੇ ਅਨੰਦ ਦੀ ਪ੍ਰਾਪਤੀ ਕਰ ਸਕਦੇ ਹਨ। ਪਰ ਪੱਛਮੀਕਰਨ ਨੇ ਸਾਨੂੰ ਬਣਾਉਟੀ ਜੀਵਨ-ਜਾਚ ਸਿਖਾਈ ਹੈ ਅਤੇ ਅਸੀਂ ਉਸੇ ਨੂੰ ਜੀਵਨ ਦਾ ਅੰਤਿਮ ਸੱਚ ਮੰਨ ਕੇ ਉਸੇ ਵਿਚ ਗਲਤਾਨ ਹੋਣ ਵਿਚ ਮਾਣ ਮਹਿਸੂਸ ਕਰ ਰਹੇ ਹਾਂ। ਮਨੁੱਖ ਨੇ ਰੁੱਖ ਨੂੰ ਗਮਲੇ ਵਿਚ ਲਾ ਲਿਆ ਹੈ। ਜਿਵੇਂ ਗਮਲੇ ਦਾ ਸਥਾਨ ਸਥਿਰ ਨਹੀਂ ਹੁੰਦਾ, ਉਸੇ ਤਰ੍ਹਾਂ ਮਨੁੱਖ ਦੇ ਮਨ ਵਿਚ ਵੀ ਭਟਕਣ ਬਣੀ ਰਹਿੰਦੀ ਹੈ। ਜਿਵੇਂ ਦਰਿਆ ਨਾਲਿਆਂ ਦਾ ਰੂਪ ਧਾਰਨ ਕਰ ਗਏ ਹਨ, ਉਸੇ ਤਰ੍ਹਾਂ ਸਾਡੀ ਸੋਚ ਵੀ ਸੌੜੀ ਹੋ ਗਈ

ਹੈ। ਕੁਦਰਤ ਨਾਲ ਸਾਡਾ ਸੰਵਾਦ ਹੁਣ ਖਤਮ ਹੁੰਦਾ ਜਾ ਰਿਹਾ ਹੈ ਅਤੇ ਅਸੀਂ ਇਸ ਨੂੰ ਬਚਾਉਣ ਦੀ ਬਜਾਏ ਇਸ ਨੂੰ ਖਤਮ ਕਰਨ ਵਿਚ ਪੂਰਾ ਜ਼ੋਰ ਲਾ ਰਹੇ ਹਾਂ। ਨਿਰੰਤਰ ਵਧਦੀ ਅਬਾਦੀ ਅਤੇ ਕੁਦਰਤ ਦੇ ਨਜ਼ਾਰਿਆਂ ਦੀ ਘੱਟ ਰਹੀ ਹੋਂਦ ਨੇ ਮਨੁੱਖ ਦਾ ਜੀਵਨ ਨੀਰਸ ਬਣਾ ਦਿੱਤਾ ਹੈ। ਆਉਣ ਵਾਲੇ ਸਮੇਂ ਵਿਚ ਕਸ਼ਮੀਰ ਨੂੰ ਧਰਤੀ ਦਾ ਸਵਰਗ ਸਿਰਫ਼ ਕਿਤਾਬਾਂ ਜਾਂ ਫ਼ਿਲਮਾਂ ਰਾਹੀਂ ਹੀ ਦਿਖਾਇਆ ਜਾਵੇਗਾ। ਆਰਜੀ ਤਰੀਕਿਆਂ ਨਾਲ ਸਰਦੀ ਅਤੇ ਗਰਮੀ ਪੈਦਾ ਕਰਨ ਦੇ ਵਸੀਲੇ ਖਰਚੀਲੇ ’ਤੇ ਸੀਮਤ ਹਨ। ਸੀਮਤ ਆਰਜੀ ਵਸੀਲਿਆਂ ਅਤੇ ਵਧਦੀਆਂ ਲੋੜਾਂ ਨੇ ਮਨੁੱਖਾਂ ਨੂੰ ਸੁਆਰਥੀ ਬਣਾਇਆ ਹੈ, ਜਿਸ ਨਾਲ ਖਿੱਚੋਤਾਣ ਅਤੇ ਬੇਈਮਾਨੀ ਦੀ ਭਾਵਨਾ ਪੈਦਾ ਹੋਈ ਹੈ। ਵਧਦੀਆਂ ਲੋੜਾਂ ਹਮੇਸ਼ਾਂ ਸਦਾਚਾਰਿਕ ਕਦਰਾਂ-ਕੀਮਤਾਂ ਵਿਚ ਰੁਕਾਵਟ ਪਾਉਂਦੀਆਂ ਹਨ। ਇਸ ਦੇਸ਼ ਦੇ ਹਰ ਇਕ ਚੋਣ ਦ੍ਰਿਸ਼ ਵਿਚ ਬਿਜਲੀ, ਪਾਣੀ, ਸੀਵਰੇਜ, ਸੜਕਾਂ ਆਦਿ ਮੁੱਢਲੀਆਂ ਲੋੜਾਂ ਹੀ ਭਾਰੂ ਹੁੰਦੀਆਂ ਹਨ ਅਤੇ ਸਮੂਹ ਰਾਜਨੀਤਕ ਪਾਰਟੀਆਂ ਇਨ੍ਹਾਂ ਦੀ ਪੂਰਤੀ ਲਈ ਵਚਨਬੱਧਤਾ ਦਰਸਾਉਂਦੀਆਂ ਹਨ। ਸਮਝ ਨਹੀਂ ਆਉਂਦੀ ਕਿ ਸੀਮਤ ਕੁਦਰਤੀ ਵਸੀਲਿਆਂ ਨੂੰ ਉਹ ਹਰ ਇਕ ਮਨੁੱਖ ਤਕ ਕਿਵੇਂ ਪਹੁੰਚਾ ਸਕਦੇ ਹਨ? ਇਹ ਅਜਿਹੇ ਮਸਲੇ ਹਨ ਜਿਹੜੇ ਸਮਾਜ ਵਿਚ ਬੇਚੈਨੀ ਦੀ ਭਾਵਨਾ ਪੈਦਾ ਕਰ ਦਿੰਦੇ ਹਨ।

੫. ਮਨੁੱਖ ਦੇ ਕੁਦਰਤ ਨਾਲ ਖ਼ਤਮ ਹੋਏ ਸੰਵਾਦ ਨੇ ਉਸ ਦੇ ਜੀਵਨ ਦੇ ਹਰ ਪਹਿਲੂ ’ਤੇ ਅਸਰ ਪਾਇਆ ਹੈ। ਕੁਦਰਤ ਦੀਆਂ ਘਟਨਾਵਾਂ ਮਨੁੱਖ ਨੂੰ ਸੁਚੱਜੀ ਜੀਵਨ-ਜਾਚ ਲਈ ਪ੍ਰੇਰਿਤ ਕਰਦੀਆਂ ਸਨ। ਕੀੜੀ ਨੂੰ ਨਿਮਰਤਾ, ਹਾਥੀ ਨੂੰ ਹੰਕਾਰ, ਲੂੰਬੜੀ ਨੂੰ ਮੱਕਾਰ ਆਦਿ ਚਿੰਨ੍ਹਾਂ ਰਾਹੀਂ ਸੰਬੋਧਨ ਕੀਤਾ ਜਾਂਦਾ ਹੈ। ਇਸ ਸੰਬੋਧਨ ਵਿੱਚੋਂ ਮਨੁੱਖ ਦਾ ਕੁਦਰਤ ਅਤੇ ਉਸ ਦੀਆਂ ਵਸਤਾਂ ਨਾਲ ਸਾਂਝ ਦਾ ਵਰਣਨ ਮਿਲਦਾ ਹੈ। ਮਨੁੱਖ ਦੀ ਕੁਦਰਤ ਨਾਲ ਸਾਂਝ ਟੁੱਟਣ ਕਰਕੇ ਉਸ ਦੀ ਦੂਜੇ ਮਨੁੱਖਾਂ ਨਾਲ ਸਾਂਝ ਵੀ ਸੀਮਤ ਹੋ ਗਈ ਹੈ। ਹੁਣ ਇੱਕ-ਦੂਜੇ ਕੋਲ ਜਾ ਕੇ ਦੁੱਖ-ਸੁੱਖ ਸਾਂਝੇ ਕਰਨ ਦੀ ਬਜਾਏ ਸੋਸ਼ਲ ਮੀਡੀਆ ਦਾ ਸਹਾਰਾ ਲਿਆ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਮਨ ਦੀਆਂ ਗੱਲਾਂ ਦੂਜਿਆਂ ਨਾਲ ਸਾਂਝੀਆਂ ਕਰਨ ਨਾਲ ਮਨੁੱਖ ਦੇ ਜੀਵਨ ਵਿਚੋਂ ਮਾਨਸਿਕ ਪ੍ਰੇਸ਼ਾਨੀਆਂ ਘੱਟ ਜਾਂਦੀਆਂ ਹਨ। ਏਸੇ ਕਰਕੇ ਕਿਹਾ ਜਾਂਦਾ ਹੈ ਕਿ ਦੁੱਖ ਸਾਂਝੇ ਕਰਨ ਨਾਲ ਘਟਦੇ ਹਨ ਅਤੇ ਖੁੱਸ਼ੀਆਂ ਵਧਦੀਆਂ ਹਨ। ਸੋਸ਼ਲ ਮੀਡੀਆ ਭਾਵੇਂ ਇਸ ਕਾਰਜ ਵਿਚ ਮਹੱਤਵਪੂਰਨ ਭੂਮਿਕਾ ਨਿਭਾਅ ਰਿਹਾ ਹੈ, ਪਰ ਇਸ ਰਾਹੀਂ ਸਮੂਹ ਗੱਲਾਂ ਦੂਜਿਆਂ ਨਾਲ ਸਾਂਝੀਆਂ ਨਹੀਂ ਕੀਤੀਆਂ ਜਾ ਸਕਦੀਆਂ। ਮਨੁੱਖਾਂ ਵਿਚ ਘਟ ਰਹੇ ਸੰਵਾਦ ਨੇ ਉਸ ਦੇ ਸਮਾਜਿਕ ਅਤੇ ਸਦਾਚਾਰਿਕ ਜੀਵਨ ’ਤੇ ਅਸਰ ਪਾਇਆ ਹੈ। ਮਨੁੱਖ ਦੀ ਆਦਰਸ਼ਵਾਦੀ ਸ਼ਖ਼ਸੀਅਤ ਨਿੱਜਵਾਦ ਦਾ ਰੂਪ ਧਾਰਨ ਕਰ ਗਈ ਹੈ, ਜਿਸ ਵਿਚ ਮਨੁੱਖ ਦਾ ਆਪਣੇ ਤੋਂ ਛੋਟਿਆਂ ਲਈ ਪਿਆਰ ਅਤੇ ਵੱਡਿਆਂ ਦਾ ਸਤਿਕਾਰ ਮਨਫ਼ੀ ਹੋਇਆ ਹੈ। ਅਧਿਆਪਕ, ਧਾਰਮਿਕ ਅਤੇ ਸਮਾਜਿਕ ਆਗੂ ਕਿਸੇ ਸਮੇਂ ਸਮਾਜ ਵਿਚ ਸਤਿਕਾਰ ਦਾ ਪਾਤਰ ਮੰਨੇ ਜਾਂਦੇ ਸਨ, ਪਰ ਹੁਣ ਇਨ੍ਹਾਂ ਦੀ

ਕਦਰ ਅਤੇ ਸਤਿਕਾਰ ਵਿੱਦਿਅਕ ਅਤੇ ਸਮਾਜਿਕ ਅਦਾਰਿਆਂ ਤਕ ਹੀ ਸਿਮਟ ਕੇ ਰਹਿ ਗਿਆ ਹੈ। ਅਧਿਆਪਕਾਂ ਦਾ ਸਤਿਕਾਰ ਵੀ ਦਿਖਾਵੇ-ਮਾਤਰ ਕੇਵਲ ਉਹੀ ਵਿਦਿਆਰਥੀ ਕਰਦੇ ਹਨ ਜਿਹੜੇ ਉਨ੍ਹਾਂ ਨਾਲ ਸਿੱਧੇ ਤੌਰ 'ਤੇ ਸੰਬੰਧਿਤ ਹਨ ਅਤੇ ਜਿਨ੍ਹਾਂ ਨੇ ਉਨ੍ਹਾਂ ਦੀ ਅਸੈਸਮੈਂਟ ਲਾਉਣੀ ਹੋਵੇ ਜਾਂ ਗ੍ਰੇਸ ਦੇ ਨੰਬਰ ਦੇਣੇ ਹੋਣ। ਅਜਿਹਾ ਨਹੀਂ ਕਿ ਸਮੂਹ ਵਿਦਿਆਰਥੀਆਂ ਨੂੰ ਇੱਕੋ ਸ਼੍ਰੇਣੀ ਵਿਚ ਰੱਖ ਕੇ ਦੇਖਿਆ ਜਾ ਸਕਦਾ ਹੈ। ਜਿੱਥੇ ਮਾਤਾ-ਪਿਤਾ ਜਾਂ ਹੋਰ ਵਡੇਰਿਆਂ ਦਾ ਬੱਚੇ ਦੇ ਮਨ 'ਤੇ ਪ੍ਰਭਾਵ ਹੁੰਦਾ ਹੈ, ਉੱਥੇ ਬੱਚੇ ਦੀ ਸ਼ਖ਼ਸੀਅਤ ਵਿਚ ਸਦਾਚਾਰ ਦੇ ਗੁਣ ਵੀ ਦੇਖੇ ਜਾ ਸਕਦੇ ਹਨ।

੬. ਅਸੀਂ ਹਮੇਸ਼ਾਂ ਗਲੋਬਲਾਇਜ਼ੇਸ਼ਨ ਦੀ ਗੱਲ ਕਰਦੇ ਹੋਏ ਕਹਿੰਦੇ ਹਾਂ ਕਿ ਸਮੁੱਚਾ ਜਗਤ ਇਕ ਪਿੰਡ ਬਣ ਗਿਆ ਹੈ। ਇਸ ਵਿਚ ਕੋਈ ਅਤਿਕਥਨੀ ਨਹੀਂ ਹੋਵੇਗੀ ਜੇਕਰ ਇਹ ਕਿਹਾ ਜਾਵੇ ਕਿ ਇਹ ਸੰਸਾਰ ਇਕ ਪਿੰਡ (Global Village) ਦੀ ਬਜਾਏ ਇਕ ਮੰਡੀ (Global Market) ਬਣ ਗਿਆ ਹੈ। ਵਿਗਿਆਨ ਨੇ ਇਸ ਕਾਰਜ ਨੂੰ ਸਿਰੇ ਚਾੜ੍ਹਨ ਵਿਚ ਮਹੱਤਵਪੂਰਨ ਭੂਮਿਕਾ ਨਿਭਾਈ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਮਨੁੱਖ ਦੀਆਂ ਆਵਾਜਾਈ 'ਤੇ ਸੰਚਾਰ-ਸਾਧਨਾਂ ਦੀਆਂ ਦੂਰੀਆਂ ਨੂੰ ਘਟਾਉਣ ਵਿਚ ਵਿਗਿਆਨ ਨੇ ਮਹੱਤਵਪੂਰਨ ਯੋਗਦਾਨ ਪਾਇਆ ਹੈ। ਪਰ ਵਿਗਿਆਨ ਦਾ ਆਪਣਾ ਖੇਤਰ ਹੈ ਅਤੇ ਉਹ ਸੀਮਤ ਖੇਤਰ ਵਿਚ ਰਹਿ ਕੇ ਹੀ ਕਾਰਜ ਕਰ ਸਕਦਾ ਹੈ। ਮਨੁੱਖ ਦੀਆਂ ਸਰੀਰਕ ਲੋੜਾਂ ਪੂਰੀਆਂ ਕਰਨ ਵਿਚ ਵਿਗਿਆਨ ਦਾ ਮਹੱਤਵਪੂਰਨ ਯੋਗਦਾਨ ਹੈ, ਪਰ ਮਨੁੱਖ ਦੀਆਂ ਮਾਨਸਿਕ ਅਤੇ ਅਧਿਆਤਮਕ ਲੋੜਾਂ ਨੂੰ ਪੂਰਾ ਕਰਨ ਦਾ ਕਾਰਜ ਵਿਗਿਆਨ ਦੇ ਵੱਸ ਵਿਚ ਨਹੀਂ ਹੈ। ਜੀਵਨ ਵਿਚ ਮਹੱਵਪੂਰਨ ਭੂਮਿਕਾ ਨਿਭਾਉਣ ਵਾਲੀਆਂ ਇਨ੍ਹਾਂ ਲੋੜਾਂ ਦੀ ਪੂਰਤੀ ਦੀ ਅਣਹੋਂਦ ਵਿਚ ਬੇਚੈਨੀ ਪੈਦਾ ਹੋ ਜਾਂਦੀ ਹੈ।

੭. ਸਮਾਜ ਵਿਚ ਆਪਣੀ ਹੋਂਦ ਬਚਾਉਣ ਲਈ ਮਨੁੱਖ ਹਮੇਸ਼ਾਂ ਯਤਨਸ਼ੀਲ ਰਿਹਾ ਹੈ। ਜਦੋਂ ਉਹ ਸਮਾਜਿਕ, ਆਰਥਿਕ ਅਤੇ ਰਾਜਨੀਤਕ ਸ਼ਕਤੀ ਪ੍ਰਾਪਤ ਕਰ ਲੈਂਦਾ ਹੈ ਤਾਂ ਉਹ ਦੂਜਿਆਂ ਦੀ ਹੋਂਦ ਨੂੰ ਖ਼ਤਰਾ ਖੜ੍ਹਾ ਕਰ ਦਿੰਦਾ ਹੈ। ਆਪਣੇ ਬਲ ਨਾਲ ਉਹ ਦੂਜਿਆਂ ਨੂੰ ਗ਼ੁਲਾਮ ਬਣਾਉਣ ਲਈ ਯਤਨ ਕਰਨੇ ਸ਼ੁਰੂ ਕਰ ਦਿੰਦਾ ਹੈ। ਮਨੁੱਖ ਦੀ ਇਹ ਬਿਰਤੀ ਆਦਿ ਕਾਲ ਤੋਂ ਦੇਖਣ ਨੂੰ ਮਿਲਦੀ ਹੈ। ਹਰ ਸਮੇਂ ਤੇ ਸਥਾਨ ਵਿਚ ਇਹ ਬਿਰਤੀ ਮਨੁੱਖ 'ਤੇ ਭਾਰੂ ਹੁੰਦੀ ਹੈ। ਸ਼ਕਤੀ ਪ੍ਰਾਪਤ ਕਰਨ ਅਤੇ ਦੂਜਿਆਂ ਨੂੰ ਆਪਣੇ ਅਧੀਨ ਕਰਨ ਦੇ ਢੰਗ-ਤਰੀਕੇ ਬਦਲ ਗਏ ਹਨ। ਕਿਸੇ ਸਮੇਂ ਧਰਮ ਇਸ ਕਾਰਜ ਵਿਚ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਸੀ, ਪਰ ਮੌਜੂਦਾ ਸਮੇਂ ਵਿਚ ਰਾਜਨੀਤਕ ਅਤੇ ਆਰਥਿਕ ਕਾਰਨ ਵੀ ਇਸ ਵਿਚ ਸ਼ਾਮਲ ਹੋ ਗਏ ਹਨ। ਬਲ ਦੀ ਬਜਾਏ ਛਲ ਨਾਲ ਦੂਜਿਆਂ ਨੂੰ ਕਾਬੂ ਕਰਨ ਦੀ ਬਿਰਤੀ ਭਾਰੂ ਹੋ ਗਈ ਹੈ ਜਿਸ ਨੇ ਮਨੁੱਖੀ ਵਿਸ਼ਵਾਸ ਨੂੰ ਸੱਟ ਮਾਰੀ ਹੈ। ਸੁਆਰਥ ਅਧੀਨ ਨਜ਼ਦੀਕੀ ਦੋਸਤ ਅਤੇ ਰਿਸ਼ਤੇਦਾਰ ਵਿਸ਼ਵਾਸ ਤੋੜਨ ਅਤੇ ਦੌੜਨ ਵਿਚ ਸਮਾਂ ਨਹੀਂ ਗਵਾਉਂਦੇ। ਇਸ ਬਿਰਤੀ ਨੇ ਸਮਾਜਿਕ ਭਾਈਚਾਰੇ ਨੂੰ ਭਾਰੀ ਸੱਟ ਮਾਰੀ ਹੈ।

੮. ਜਦੋਂ ਕਿਸੇ ਬਹੁਗਿਣਤੀ ਸਮਾਜ, ਧਰਮ ਜਾਂ ਭਾਈਚਾਰੇ ਵਿਚ ਸ੍ਰੇਸ਼ਟਤਾ ਦੀ ਭਾਵਨਾ ਪੈਦਾ ਹੋ ਜਾਵੇ ਤਾਂ ਉਹ ਘੱਟਗਿਣਤੀਆਂ 'ਤੇ ਆਪਣੇ ਆਪ ਨੂੰ ਸਥਾਪਿਤ ਕਰਨ ਦਾ ਪੂਰਾ ਯਤਨ ਕਰਦਾ ਹੈ। ਉਨ੍ਹਾਂ ਨੂੰ ਘੱਟ-ਗਿਣਤੀ ਭਾਈਚਾਰੇ ਦੇ ਸਮੂਹ ਕਾਰ-ਵਿਹਾਰ ਨਿਗੂਣੇ ਤੇ ਆਪਣੇ ਸਰਬੋਤਮ ਜਾਪਦੇ ਹਨ। ਘੱਟ-ਗਿਣਤੀਆਂ ਨੂੰ ਜਦੋਂ ਬਹੁਗਿਣਤੀ ਭਾਈਚਾਰੇ ਦੀ ਇਸ ਭਾਵਨਾ ਦੀ ਸਮਝ ਪੈਂਦੀ ਹੈ ਤਾਂ ਉਹ ਪ੍ਰਤੀਕਿਰਿਆ ਕਰਦੇ ਹਨ। ਜਦੋਂ ਇਹ ਪ੍ਰਤੀਕਿਰਿਆ ਤੀਖਣ ਰੂਪ ਧਾਰਨ ਕਰ ਲਵੇ ਤਾਂ ਇਕਸੁਰਤਾ ਭੰਗ ਹੋਣ ਲੱਗਦੀ ਹੈ। ਘੱਟ-ਗਿਣਤੀਆਂ ਵਿਚ ਬੇਗਾਨਗੀ ਦੀ ਭਾਵਨਾ ਪੈਦਾ ਹੋਣ 'ਤੇ ਉਹ ਸੰਘਰਸ਼ ਕਰਨ ਅਤੇ ਟਕਰਾਉ ਦੇ ਮਾਰਗ 'ਤੇ ਚੱਲ ਪੈਂਦੇ ਹਨ।

੯. ਸਮਾਜਿਕ ਅਤੇ ਧਾਰਮਿਕ ਤੌਰ 'ਤੇ ਮਨੁੱਖ ਨੇ ਪਰਮਾਤਮਾ ਅਤੇ ਸਮਾਜ ਨਾਲ ਇਕਸੁਰਤਾ ਪੈਦਾ ਕਰਨੀ ਹੁੰਦੀ ਹੈ। ਜਦੋਂ ਪਰਮਾਤਮਾ ਦੀ ਬਜਾਏ ਕਿਸੇ ਹੋਰ ਸ਼ਕਤੀ ਵਿਚ ਵਿਸ਼ਵਾਸ ਪੈਦਾ ਹੋ ਜਾਵੇ ਤਾਂ ਮਨ ਵਿਚ ਉਸ ਸ਼ਕਤੀ ਨੂੰ ਦੂਜਿਆਂ 'ਤੇ ਸਥਾਪਿਤ ਕਰਨ ਦੀ ਭਾਵਨਾ ਪੈਦਾ ਹੁੰਦੀ ਹੈ, ਜਿਸ ਨਾਲ ਸਮਾਜ ਵਿਚ ਟਕਰਾਉ ਦੀ ਸੰਭਾਵਨਾ ਪੈਦਾ ਹੋ ਜਾਂਦੀ ਹੈ। ਏਸੇ ਤਰ੍ਹਾਂ ਸਮਾਜ ਵਿਚ ਰਹਿੰਦੇ ਹੋਏ ਜਦੋਂ ਪਰਮਾਰਥ ਤੋਂ ਦੂਰ ਮਨ ਪਦਾਰਥ ਦਾ ਮਾਰਗ ਧਾਰਨ ਕਰ ਲੈਂਦਾ ਹੈ ਤਾਂ ਕਾਮਨਾਵਾਂ ਅਤੇ ਲਾਲਸਾਵਾਂ ਪੈਦਾ ਹੁੰਦੀਆਂ ਹਨ। ਅਜਿਹਾ ਨਹੀਂ ਕਿ ਕਾਮਨਾਵਾਂ ਪੈਦਾ ਨਹੀਂ ਹੋਣੀਆਂ ਚਾਹੀਦੀਆਂ, ਪਰਮਾਤਮਾ ਦੀ ਬੰਦਗੀ ਅਤੇ ਸਮਾਜਿਕ ਪਰਉਪਕਾਰ ਦੇ ਕੰਮ ਵੀ ਕਾਮਨਾਵਾਂ ਦੇ ਅਧੀਨ ਹੀ ਕਾਰਜ ਕਰਦੇ ਹਨ। ਪਰ ਸੁਆਰਥ ਅਧੀਨ ਕਾਮਨਾਵਾਂ ਦੀ ਪੂਰਤੀ ਮਨੁੱਖੀ ਬਿਰਤੀ ਨੂੰ ਪਰਮਾਰਥ ਦੇ ਮਾਰਗ ਤੋਂ ਭਟਕਾ ਕੇ ਪਦਾਰਥ ਦੇ ਅਧੀਨ ਕਰ ਦਿੰਦੀ ਹੈ। ਮਨੁੱਖ ਦੀ ਇਹ ਬਿਰਤੀ ਉਸ ਨੂੰ ਬੇਈਮਾਨ, ਭ੍ਰਿਸ਼ਟਾਚਾਰ ਅਤੇ ਮਨਮੁਖਤਾਈ ਦੇ ਮਾਰਗ 'ਤੇ ਲੈ ਜਾਂਦੀ ਹੈ। ਸੁਆਰਥ ਅਧੀਨ ਕਾਰਜ ਕਰਨ ਵਾਲਾ ਮਨੁੱਖ ਦੂਜਿਆਂ ਤੋਂ ਟੁੱਟ ਜਾਂਦਾ ਹੈ ਅਤੇ ਕਈ ਵਾਰ ਪਰਵਾਰ ਅਤੇ ਸਮਾਜ ਵਿਚ ਅਰਾਜਕਤਾ ਪੈਦਾ ਕਰਨ ਦਾ ਕਾਰਜ ਕਰਦਾ ਹੈ।

**ਇਕਸੁਰਤਾ ਕਿਵੇਂ ਪੈਦਾ ਹੋਵੇ?** ਸਮਾਜ ਵਿਚ ਸਮਾਜਿਕ ਇਕਸੁਰਤਾ ਪੈਦਾ ਕਰਨ ਲਈ ਅਨੇਕਾਂ ਤੱਤ ਕਾਰਜ ਕਰਦੇ ਹਨ, ਪਰ ਧਰਮ ਉਨ੍ਹਾਂ ਵਿੱਚੋਂ ਸਭ ਤੋਂ ਵਧੇਰੇ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ। ਧਰਮ ਨੂੰ ਸਹੀ ਰੂਪ ਵਿਚ ਕਿਵੇਂ ਸਮਝਿਆ ਜਾ ਸਕਦਾ ਹੈ ਜਾਂ ਧਰਮ ਦੀ ਸਹੀ ਭਾਵਨਾ ਕੀ ਹੈ ਅਤੇ ਉਸ ਦਾ ਸਹੀ ਪ੍ਰਗਟਾਵਾ ਕਿਵੇਂ ਸੰਭਵ ਹੈ? ਸ੍ਰੀ ਗੁਰੂ ਅਰਜਨ ਦੇਵ ਜੀ ਨੇ ਧਰਮ ਦੀ ਜਿਹੜੀ ਪਰਿਭਾਸ਼ਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤੀ ਹੈ, ਸਿੱਖ ਲਈ ਧਰਮ ਦੀ ਉਹੀ ਪਰਿਭਾਸ਼ਾ ਸਭ ਤੋਂ ਸ੍ਰੇਸ਼ਟ ਹੈ। ਗੁਰੂ ਜੀ ਕਹਿੰਦੇ ਹਨ-

*ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*

*(ਪੰਨਾ ੨੬੬)*

ਧਰਮ ਦੀ ਇਸ ਪਰਿਭਾਸ਼ਾ ਰਾਹੀਂ ਗੁਰੂ ਜੀ ਮਨੁੱਖ ਨੂੰ ਇਕ ਪਾਸੇ ਪਰਮਾਤਮਾ

ਨਾਲ ਜੁੜਨ ਅਤੇ ਦੂਜੇ ਪਾਸੇ ਅਜਿਹੇ ਕਾਰਜ ਕਰਨ ਦੀ ਪ੍ਰੇਰਨਾ ਕਰਦੇ ਹਨ ਜਿਨ੍ਹਾਂ ਵਿੱਚੋਂ ਸਦਾਚਾਰ ਦੀ ਭਾਵਨਾ ਪ੍ਰਫੁਲਿਤ ਹੁੰਦੀ ਹੋਵੇ। ਧਰਮ ਦੀ ਇਹ ਪਰਿਭਾਸ਼ਾ ਦੂਜੇ ਧਰਮਾਂ ਦੇ ਧਰਮ ਗ੍ਰੰਥਾਂ ਵਿਚ ਵੀ ਕਿਸੇ ਨਾ ਕਿਸੇ ਰੂਪ ਵਿਚ ਮੌਜੂਦ ਹੈ ਅਤੇ ਉਹ ਤਾਂ ਹੀ ਸਾਹਮਣੇ ਆ ਸਕਦੀ ਹੈ ਜੇਕਰ ਧਰਮ ਦੇ ਵਿਦਵਾਨ ਉਸ ਦਾ ਸਹੀ ਰੂਪ ਵਿਚ ਅਧਿਐਨ ਕਰ ਕੇ ਪਾਠਕਾਂ ਅਤੇ ਆਮ ਲੋਕਾਂ ਤਕ ਲੈ ਕੇ ਜਾਣ। ਧਰਮ ਗ੍ਰੰਥਾਂ ਦਾ ਨਿਰਪੱਖ ਅਤੇ ਸਮੇਂ ਤੇ ਸਥਾਨ ਦੀ ਦ੍ਰਿਸ਼ਟੀ ਤੋਂ ਉੱਪਰ ਉੱਠ ਕੇ ਕੀਤਾ ਗਿਆ ਅਧਿਐਨ ਧਰਮ ਦੀ ਸਹੀ ਭਾਵਨਾ ਨੂੰ ਪ੍ਰਗਟ ਕਰ ਸਕਦਾ ਹੈ। ਸਮੂਹ ਧਰਮਾਂ ਦੇ ਗ੍ਰੰਥਾਂ ਵਿਚ ਵੱਖ-ਵੱਖ ਸਮੇਂ ਕੀਤੀ ਗਈ ਧਰਮ ਦੀ ਵਿਆਖਿਆ ਨੂੰ ਸਹੀ ਰੂਪ ਵਿਚ ਸਮਝਣ ਨਾਲ ਇਹ ਸਮੱਸਿਆ ਹੱਲ ਹੋ ਸਕਦੀ ਹੈ।

ਸਮਾਜ ਨੂੰ ਸੁਚਾਰੂ ਰੂਪ ਵਿਚ ਚਲਾਉਣ ਅਤੇ ਅੱਗੇ ਵਧਾਉਣ ਵਿਚ ਸਮਾਜਿਕ ਇਕਸੁਰਤਾ ਦਾ ਮਹੱਤਵਪੂਰਨ ਯੋਗਦਾਨ ਹੈ। ਸਮਾਜ ਵਿਚ ਸਦਭਾਵਨਾ ਅਤੇ ਇਕਸੁਰਤਾ ਤਾਂ ਹੀ ਕਾਇਮ ਰਹਿ ਸਕਦੀ ਹੈ ਜੇਕਰ ਮਨੁੱਖੀ ਜੀਵਨ ਵਿਚ ਸੱਚਾਈ, ਇਮਾਨਦਾਰੀ, ਨਿਮਰਤਾ, ਸਹਿਨਸ਼ੀਲਤਾ ਆਦਿ ਸਦਗੁਣਾਂ ਦਾ ਵਿਕਾਸ ਹੋਵੇ। ਇੱਥੇ ਗੁਣਾਂ ਦੀ ਸਾਂਝ ਵਾਲੀਆਂ ਕੁਝ ਵਿਸ਼ੇਸ਼ਤਾਵਾਂ ਦੇਖਣ ਦਾ ਯਤਨ ਕੀਤਾ ਜਾ ਰਿਹਾ ਹੈ।

**੧. ਸਮਰਪਣ:** ਧਰਮ ਵਿਚ ਵਿਸ਼ਵਾਸ ਰੱਖਣ ਵਾਲਾ ਇਹ ਮੰਨਦਾ ਹੈ ਕਿ ਕੋਈ ਅਜਿਹੀ ਬਾਹਰੀ ਤਾਕਤ ਜਾਂ ਹਸਤੀ ਇਸ ਬ੍ਰਹਿਮੰਡ ਵਿਚ ਮੌਜੂਦ ਹੈ ਜਿਹੜੀ ਉਸ ਨੂੰ ਮੁਕਤੀ ਪ੍ਰਦਾਨ ਕਰਨ ਦੇ ਸਮਰੱਥ ਹੈ। ਉਸ ਅੱਗੇ ਸਮਰਪਣ ਕਰਨ ਨਾਲ ਸਮੂਹ ਸਮੱਸਿਆਵਾਂ ਦਾ ਹੱਲ ਸੰਭਵ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਮਨੁੱਖ ਨੂੰ ਪ੍ਰਭੂ ਪ੍ਰੇਮ ਪ੍ਰਾਪਤ ਕਰਨ ਦਾ ਮਾਰਗ ਸਮਝਾਉਂਦੇ ਹੋਏ ਦੱਸਦੇ ਹਨ ਕਿ ਪ੍ਰਭੂ ਦੀ ਭਾਵਨਾ ਅੱਗੇ ਸਮਰਪਣ ਕਰਨ ਨਾਲ ਸਮੂਹ ਕਾਰਜ ਸਫਲ ਹੋ ਜਾਂਦੇ ਹਨ:

*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥*
*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥* *(ਪੰਨਾ ੬੪੧)*

ਸਮਰਪਣ ਵਿੱਚੋਂ ਇਕਸੁਰਤਾ ਦੀ ਭਾਵਨਾ ਪੈਦਾ ਹੁੰਦੀ ਹੈ। ਸਮਰਪਣ ਕਰਨ ਦੀ ਭਾਵਨਾ ਮਨੁੱਖ ਦੀ ਇੱਛਾ 'ਤੇ ਨਿਰਭਰ ਕਰਦੀ ਹੈ। ਇੱਛਾ ਅਜਿਹੀ ਸ਼ਕਤੀ ਹੈ ਜਿਹੜੀ ਕਿ ਮਨੁੱਖੀ ਮਨ ਨੂੰ ਭਟਕਾ ਵੀ ਸਕਦੀ ਹੈ ਅਤੇ ਉਸ ਨੂੰ ਸਿੱਧੇ ਮਾਰਗ ਵੀ ਪਾ ਸਕਦੀ ਹੈ। ਇੱਛਾ ਸ਼ਕਤੀ ਨੂੰ ਸੀਮਤ ਕਰ ਕੇ ਕਾਬੂ ਵਿਚ ਲਿਆਉਣਾ ਇਕ ਵੱਡਾ ਅਤੇ ਔਖਾ ਕਾਰਜ ਹੈ, ਪਰ ਇਸ ਨੂੰ ਅਸੰਭਵ ਨਹੀਂ ਮੰਨਿਆ ਜਾ ਸਕਦਾ। ਗੁਰਬਾਣੀ ਮਨੁੱਖ ਨੂੰ ਗੁਰੂ ਅੱਗੇ ਸਮਰਪਤ ਹੋਣ ਲਈ ਪ੍ਰੇਰਿਤ ਕਰਦੀ ਹੈ। ਇੱਥੇ ਇਹ ਧਿਆਨ ਦੇਣ ਦੀ ਲੋੜ ਹੈ ਕਿ ਸਮਰਪਣ ਮਨ ਨੇ ਹੋਣਾ ਹੈ, ਸਰੀਰ ਨੇ ਨਹੀਂ। ਜਦੋਂ ਮਨ ਗੁਰੂ ਪ੍ਰਤੀ ਸਮਰਪਿਤ ਹੋ ਗਿਆ ਤਾਂ ਸਰੀਰਿਕ ਕ੍ਰਿਆਵਾਂ ਵੀ ਆਪਣੇ ਆਪ ਹੀ ਦਿਸ਼ਾ ਗ੍ਰਹਿਣ ਕਰ ਲੈਂਦੀਆਂ ਹਨ। ਇਸ ਦਾ ਭਾਵ ਹੈ ਕਿ ਸਰੀਰ ਮਨ ਦੀਆਂ ਇੱਛਾਵਾਂ ਦੇ ਅਨੁਸਾਰ ਕਾਰਜ ਕਰਦਾ ਹੈ। ਜਿਵੇਂ ਕਿਸੇ ਵੱਡੀ ਮਸ਼ੀਨ ਨੂੰ ਕਾਬੂ ਕਰਨ ਲਈ ਉਸ ਦੇ ਧੁਰੇ ਨੂੰ ਕਾਬੂ ਕਰਨਾ ਜ਼ਰੂਰੀ ਹੁੰਦਾ ਹੈ, ਉਸੇ ਤਰ੍ਹਾਂ ਸਰੀਰ ਨੂੰ ਕਾਬੂ ਕਰਨ ਲਈ

ਮਨ ਨੂੰ ਕਾਬੂ ਕਰਨਾ ਜ਼ਰੂਰੀ ਹੈ। ਮਨ ਨੂੰ ਕਾਬੂ ਕਰ ਕੇ ਮਨੁੱਖ ਔਖੇ ਤੋਂ ਔਖਾ ਕਾਰਜ ਕਰਨ ਲਈ ਤਿਆਰ ਹੋ ਜਾਂਦਾ ਹੈ, ਅਨੇਕਾਂ ਤਸੀਹੇ ਸਹਿਣ ਦੀ ਸ਼ਕਤੀ ਉਸ ਵਿਚ ਆ ਜਾਂਦੀ ਹੈ, ਦੁਨਿਆਵੀ ਦੁਖ ਉਸ ਨੂੰ ਨਿਰਾਸ਼ ਅਤੇ ਉਦਾਸ ਨਹੀਂ ਕਰਦੇ। ਮਨ ਵਿਚ ਪੈਦਾ ਹੋਈ ਨਿਰਾਸ਼ਾ ਤਾਕਤਵਰ ਅਤੇ ਉੱਚੀ-ਲੰਮੀ ਡੀਲ-ਡੌਲ ਵਾਲੇ ਮਨੁੱਖ ਨੂੰ ਵੀ ਕਮਜ਼ੋਰ ਕਰ ਦਿੰਦੀ ਹੈ ਅਤੇ ਇਸ ਤੋਂ ਉਲਟ ਪੈਦਾ ਹੋਈ ਸਥਿਤੀ ਕਮਜ਼ੋਰ ਦਿਖਾਈ ਦੇਣ ਵਾਲੇ ਮਨੁੱਖ ਦਾ ਮਨੋਬਲ ਇਤਨਾ ਉੱਚਾ ਕਰ ਦਿੰਦੀ ਹੈ ਕਿ ਉਹ ਔਖੇ ਤੋਂ ਔਖਾ ਕਾਰਜ ਕਰਨ ਵੇਲੇ ਵੀ ਜ਼ਰਾ ਜਿੰਨੀ ਘਬਰਾਹਟ ਨਹੀਂ ਦਿਖਾਉਂਦਾ ਬਲਕਿ ਕਾਰਜ ਦੀ ਸਫ਼ਲਤਾ ਤਕ ਨਿਰੰਤਰ ਯਤਨਸ਼ੀਲ ਰਹਿੰਦਾ ਹੈ। ਸਮਰਪਣ ਰਾਹੀਂ ਜੇਕਰ ਮਨੁੱਖੀ ਮਨ ਗੁਰੂ ਦੇ ਸ਼ਬਦ ਨਾਲ ਇਕਸੁਰਤਾ ਗ੍ਰਹਿਣ ਕਰ ਲਵੇ ਤਾਂ ਕੋਈ ਵੀ ਕਾਰਜ ਅਸੰਭਵ ਨਹੀਂ ਲੱਗਦਾ।

**੨. ਸਮਾਨਤਾ**: ਇਸ ਸਦਗੁਣ ਦੇ ਪ੍ਰਭਾਵ ਸਦਕਾ ਸਮੂਹ ਜੀਵਾਂ ਨੂੰ ਸਮਾਨਤਾ ਦੀ ਭਾਵਨਾ ਨਾਲ ਦੇਖਣ ਦੀ ਪ੍ਰੇਰਨਾ ਕੀਤੀ ਗਈ ਹੈ। ਹਿੰਦੂ ਧਰਮ ਦੇ ਸ਼ਤਪਥ ਬ੍ਰਾਹਮਣ ਗ੍ਰੰਥ ਵਿਚ ਸਮਾਨਤਾ ਨੂੰ ਭਾਈਚਾਰੇ ਦਾ ਹੀ ਦੂਜਾ ਰੂਪ ਮੰਨਿਆ ਗਿਆ ਹੈ। ਬੁੱਧ ਧਰਮ ਦੇ ਧਰਮ ਗ੍ਰੰਥ 'ਧਮਪਦ' ਵਿਚ ਸਪੱਸ਼ਟ ਤੌਰ 'ਤੇ ਕਿਹਾ ਗਿਆ ਹੈ ਕਿ 'ਸਮਚਰਿਯਾ ਸਮਣੋ ਤਿ ਵੁੱਚਤਿ' ਭਾਵ ਕਿ ਜਿਹੜਾ ਸਮਾਨਤਾ ਦਾ ਆਚਰਨ ਕਰਦਾ ਹੈ, ਉਹੀ ਸ਼੍ਰਮਣ ਆਖਵਾਉਂਦਾ ਹੈ।

ਗੁਰਬਾਣੀ ਵਿਚ "ਏਕੁ ਪਿਤਾ ਏਕਸ ਕੇ ਹਮ ਬਾਰਿਕ", "ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥ ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥" ਦੀ ਭਾਵਨਾ ਨੂੰ ਸਾਹਮਣੇ ਰੱਖ ਕੇ ਸਮੂਹ ਜੀਵਾਂ ਨਾਲ ਸਮਾਨਤਾ ਦਾ ਵਿਹਾਰ ਕਰਨ 'ਤੇ ਜ਼ੋਰ ਦਿੱਤਾ ਗਿਆ ਹੈ। ਦੂਜਿਆਂ ਨੂੰ ਸਮਾਨਤਾ ਦੀ ਭਾਵਨਾ ਨਾਲ ਦੇਖਣ ਵਿੱਚੋਂ ਨਿਮਰਤਾ ਦਾ ਵਿਕਾਸ ਹੁੰਦਾ ਹੈ।

**੩. ਸਹਿਹੋਂਦ**: ਸਹਿਹੋਂਦ ਵਿਚ ਦੂਜਿਆਂ ਦੀ ਹੋਂਦ ਨੂੰ ਪ੍ਰਵਾਨ ਕਰ ਕੇ ਅਤੇ ਉਨ੍ਹਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਏ ਬਗ਼ੈਰ ਜੀਵਨ ਬਸਰ ਕਰਨ 'ਤੇ ਜ਼ੋਰ ਦਿੱਤਾ ਗਿਆ ਹੈ। ਇਹ ਭਾਵਨਾ ਮਨੁੱਖ ਨੂੰ ਅਨੇਕਤਾ ਵਿਚ ਏਕਤਾ ਦੀ ਹੋਂਦ ਦਾ ਅਹਿਸਾਸ ਕਰਾਉਣ ਦਾ ਕਾਰਜ ਕਰਦੀ ਹੈ। ਰਿਗਵੇਦ ਵਿਚ 'ਏਕਮ ਸਦਵਿਪ੍ਰਾ ਬਹੁਦਾ ਵਦੰਤਿ' 'ਤੇ ਜ਼ੋਰ ਦਿੱਤਾ ਗਿਆ ਹੈ, ਜਿਸ ਦਾ ਭਾਵ ਹੈ ਕਿ ਪਰਮਸਤਿ ਕੇਵਲ ਇੱਕ ਹੈ ਅਤੇ ਬੁੱਧੀਵਾਨ ਉਸ ਦੀ ਵਿਆਖਿਆ ਵਿਭਿੰਨ ਤਰੀਕਿਆਂ ਨਾਲ ਕਰਦੇ ਹਨ। ਰਿਗਵੇਦ ਦੇ ਇਸ ਸਲੋਕ ਦੀ ਵਿਆਖਿਆ ਪਰਮਸਤਿ ਨਾਲ ਜੋੜਨ ਦਾ ਕਾਰਜ ਕਰਦੀ ਹੋਈ ਵਿਭਿੰਨ ਵਿਸ਼ਵਾਸੀਆਂ ਨੂੰ ਇਕ ਦੂਜੇ ਦੇ ਨੇੜੇ ਲਿਆਉਣ ਦਾ ਕਾਰਜ ਕਰਦੀ ਹੈ। ਗੁਰਬਾਣੀ ਮਨੁੱਖ ਦੇ ਮਨ ਵਿਚ ਪਰਮਾਤਮਾ ਦੀ ਸਰਬਉੱਚ ਹਸਤੀ ਦਾ ਅਹਿਸਾਸ ਹੀ ਪੈਦਾ ਨਹੀਂ ਕਰਦੀ ਬਲਕਿ ਸਮੂਹ ਲੋਕਾਈ ਨੂੰ ਆਪਸ ਵਿਚ ਜੁੜਨ ਦੀ ਪ੍ਰੇਰਨਾ ਵੀ ਪੈਦਾ ਕਰਦੀ ਹੈ, ਜਿਸ ਵਿੱਚੋਂ ਸਵੈ-ਭਲਾਈ ਦੇ ਨਾਲ-ਨਾਲ ਸਮੂਹਿਕ-ਭਲਾਈ ਦੀ ਭਾਵਨਾ ਦਾ ਅਹਿਸਾਸ ਪੈਦਾ ਹੁੰਦਾ ਹੈ। ਸ੍ਰੀ ਗੁਰੂ ਅਮਰਦਾਸ

ਜੀ ਫੁਰਮਾਉਂਦੇ ਹਨ:

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥* *(ਪੰਨਾ ੮੫੩)*

ਸ੍ਰੀ ਗੁਰੂ ਅਰਜਨ ਦੇਵ ਜੀ ਦੱਸਦੇ ਹਨ:

*ਬਿਸਰਿ ਗਈ ਸਭ ਤਾਤਿ ਪਰਾਈ॥*
*ਜਬ ਤੇ ਸਾਧਸੰਗਤਿ ਮੋਹਿ ਪਾਈ॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥ (ਪੰਨਾ ੧੨੯੯)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਹਿਹੋਂਦ ਦੀ ਭਾਵਨਾ ਦਾ ਪ੍ਰਗਟਾਵਾ ਕਰਦੇ ਹੋਏ ਕਹਿੰਦੇ ਹਨ:

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ*
*ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।* *(ਅਕਾਲ ਉਸਤਤ)*

ਸਹਿਹੋਂਦ ਸ਼ਾਂਤੀ, ਪ੍ਰੇਮ ਤੇ ਭਾਈਚਾਰੇ ਦੀ ਭਾਵਨਾ ਨੂੰ ਜਨਮ ਦਿੰਦੀ ਹੈ। ਸਮਾਜ ਨੂੰ ਸੁਚਾਰੂ ਰੂਪ ਵਿਚ ਚਲਾਉਣ ਅਤੇ ਇਸ ਦੇ ਵਿਕਾਸ ਵਿਚ ਲੋਕਾਈ ਦਾ ਸਮੂਹਿਕ ਯੋਗਦਾਨ ਪਾਉਣ ਵਿਚ ਇਸ ਦੀ ਮਹੱਤਵਪੂਰਨ ਭੂਮਿਕਾ ਹੈ।

**੪. ਸੰਵਾਦ:** ਸੰਵਾਦ ਸਮੂਹ ਸਮੱਸਿਆਵਾਂ ਦਾ ਸਾਰਥਕ ਹੱਲ ਪ੍ਰਦਾਨ ਕਰਨ ਵਿਚ ਮਹੱਤਵਪੂਰਨ ਯੋਗਦਾਨ ਪਾਉਂਦਾ ਹੈ। ਸਮਾਜ, ਪਰਵਾਰ ਅਤੇ ਦੇਸ਼ ਦੀਆਂ ਸਮੂਹ ਸਮੱਸਿਆਵਾਂ ਦਾ ਹੱਲ ਸੰਵਾਦ ਰਾਹੀਂ ਹੀ ਸੰਭਵ ਮੰਨਿਆ ਗਿਆ ਹੈ। ਸੰਵਾਦ ਦੀ ਅਣਹੋਂਦ ਈਰਖਾ, ਸਾੜਾ, ਨਿੰਦਿਆ, ਵੈਰ-ਵਿਰੋਧ ਆਦਿ ਪੈਦਾ ਕਰਦੀ ਹੈ ਜਿਹੜੀ ਕਿ ਸਮੱਸਿਆਵਾਂ ਨੂੰ ਸੁਲਝਾਉਣ ਦੀ ਬਜਾਏ ਉਲਝਾਉਣ ਦਾ ਕੰਮ ਕਰਦੀ ਹੈ। ਸਾਡਾ ਸੰਵਾਦ ਇਕ-ਮੁਖੀ ਹੋ ਗਿਆ ਹੈ। "ਕਿਛੁ ਸੁਣੀਐ ਕਿਛੁ ਕਹੀਐ" ਦੀ ਭਾਵਨਾ ਲੱਗਭਗ ਖਤਮ ਹੋ ਗਈ ਹੈ। ਦੂਜਿਆਂ ਦੀ ਗੱਲ ਸੁਣਨ ਦੀ ਘੱਟ ਰਹੀ ਭਾਵਨਾ ਨੇ ਸੂਝਵਾਨ ਲੋਕਾਂ ਨੂੰ ਚਿੰਤਿਤ ਕੀਤਾ ਹੈ। ਆਪਣੀ ਗੱਲ 'ਤੇ ਅੜੇ ਰਹਿਣ ਅਤੇ ਦੂਜਿਆਂ ਦੀ ਸਹੀ ਗੱਲ ਪ੍ਰਤੀ ਵੀ ਨਕਾਰਾਤਮਕ ਰਵੱਈਆ ਧਾਰਨ ਕਰਨ ਦੀ ਵਧ ਰਹੀ ਭਾਵਨਾ ਦਾ ਵਿਸ਼ਲੇਸ਼ਣ ਕਰਦੇ ਹੋਏ ਉਹ ਕਹਿੰਦੇ ਹਨ ਕਿ ਅਸੀਂ ਸਮਝਦੇ ਘੱਟ ਤੇ ਸਮਝਾਉਂਦੇ ਜ਼ਿਆਦਾ ਹਾਂ, ਏਸੇ ਕਰਕੇ ਸੁਲਝਦੇ ਘੱਟ ਤੇ ਉਲਝਦੇ ਜ਼ਿਆਦਾ ਹਾਂ।

ਸੰਵਾਦ ਕਿਸ ਨਾਲ ਕੀਤਾ ਜਾਵੇ? ਇਹ ਇਕ ਮਹੱਤਵਪੂਰਨ ਪ੍ਰਸ਼ਨ ਹੈ। ਹਰ ਇਕ ਆਗੂ ਅਤੇ ਵਿਦਵਾਨ ਦੂਜਿਆਂ ਨਾਲ ਸੰਵਾਦ ਕਰਨ 'ਤੇ ਜ਼ੋਰ ਦਿੰਦਾ ਹੈ। ਗੁਰਬਾਣੀ ਵਿਚ ਦਰਜ ਸ਼ੇਖ ਫਰੀਦ ਜੀ ਦੀ ਬਾਣੀ ਦੱਸਦੀ ਹੈ ਕਿ ਮਨੁੱਖ ਨੂੰ ਆਪਣੇ ਆਪ ਨਾਲ ਸੰਵਾਦ ਕਰਨਾ ਚਾਹੀਦਾ ਹੈ:

*ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥*
*ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ॥* *(ਪੰਨਾ ੧੩੭੮)*

ਆਪਣੇ ਆਪ ਨਾਲ ਕੀਤਾ ਗਿਆ ਸੰਵਾਦ ਅਨੇਕਾਂ ਸਮੱਸਿਆਵਾਂ ਦਾ ਨਿਵਾਰਨ ਕਰ ਦਿੰਦਾ ਹੈ। ਸੰਵਾਦ ਦੀ ਇਹ ਭਾਵਨਾ ਦੂਜਿਆਂ ਅੰਦਰ ਖੋਟ ਲੱਭਣ ਦੀ ਬਜਾਏ ਆਪਣੇ ਅੰਦਰ ਪੈਦਾ ਹੋਈ ਖੋਟ ਪ੍ਰਤੀ ਚੇਤੰਨ ਕਰਦੀ ਹੈ, ਜਿਸ ਨੂੰ ਦੂਰ ਕਰਨ ਲਈ ਉਹ ਯਤਨਸ਼ੀਲ ਹੋ ਜਾਂਦਾ ਹੈ। ਆਪੇ ਨਾਲ ਸੰਵਾਦ ਕਰਨ ਦੀ ਭਾਵਨਾ ਵਿੱਚੋਂ ਨਿਮਰਤਾ, ਸਹਿਨਸ਼ੀਲਤਾ, ਸੰਜਮ ਆਦਿ ਸਦਗੁਣ ਜਨਮ ਲੈਂਦੇ ਹਨ। ਮਨ ਦੀ ਇਹ ਭਾਵਨਾ ਸਮਾਜ ਨੂੰ ਬਦਲਣ ਦਾ ਕਾਰਜ ਕਰਦੀ ਹੈ ਅਤੇ ਇੱਥੋਂ ਹੀ ਦੂਜਿਆਂ ਨਾਲ ਸੰਵਾਦ ਦੀ ਸੁਚਾਰੂ ਭਾਵਨਾ ਦਾ ਜਨਮ ਹੁੰਦਾ ਹੈ। ਸੰਵਾਦ ਕਰਨ ਦੀ ਸਹੀ ਸੋਝੀ 'ਮਨਿ ਜੀਤੈ ਜਗੁ ਜੀਤੁ' ਦੀ ਭਾਵਨਾ ਨੂੰ ਜਨਮ ਦਿੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਦਾਸੀਆਂ ਦੌਰਾਨ ਜੋਗੀਆਂ, ਜਪੀਆਂ, ਤਪੀਆਂ, ਗ੍ਰਿਹਸਤੀਆਂ, ਤੀਰਥ-ਯਾਤਰੂਆਂ, ਪੰਡਤਾਂ, ਮੌਲਾਣਿਆਂ ਆਦਿ ਨਾਲ ਕੀਤੇ ਸੰਵਾਦ ਗੁਰਬਾਣੀ ਅਤੇ ਜਨਮਸਾਖੀਆਂ ਰਾਹੀਂ ਸਾਡੇ ਸਾਹਮਣੇ ਆਏ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰਸਿੱਧ ਬਾਣੀ 'ਸਿਧ ਗੋਸਟਿ' ਸੰਵਾਦ ਕਰਨ ਦੀ ਸਦੀਵੀਂ ਮਿਸਾਲ ਰੂਪ ਵਿਚ ਸਾਡੇ ਸਾਹਮਣੇ ਹੈ। ਗੁਰੂ ਸਾਹਿਬਾਨ ਨੇ ਸੰਵਾਦ ਨੂੰ ਇਕਸੁਰਤਾ ਕਾਇਮ ਕਰਨ ਦਾ ਮਹੱਤਵਪੂਰਨ ਸਾਧਨ ਮੰਨਿਆ ਹੈ।

**੫. ਸੇਵਾ ਤੇ ਪਰਉਪਕਾਰ**: ਸੇਵਾ ਅਤੇ ਪਰਉਪਕਾਰ ਸੁਆਰਥ ਰਹਿਤ ਕਾਰਜ ਕਰਨ 'ਤੇ ਜ਼ੋਰ ਦਿੰਦੇ ਹਨ। ਸੁਆਰਥ ਅਧੀਨ ਕੀਤਾ ਜਾਣ ਵਾਲਾ ਕੋਈ ਵੀ ਕਾਰਜ ਪਰਉਪਕਾਰ ਦੀ ਭਾਵਨਾ ਪੈਦਾ ਨਹੀਂ ਕਰ ਸਕਦਾ। ਜਿਹੜਾ ਕਾਰਜ ਸੁਆਰਥ ਰਹਿਤ ਸੇਵਾ ਪ੍ਰਤੀ ਉਤਸ਼ਾਹਿਤ ਕਰਦਾ ਹੈ ਉਸ ਵਿੱਚੋਂ ਪਰਉਪਕਾਰ ਦੀ ਭਾਵਨਾ ਦਾ ਜਨਮ ਹੁੰਦਾ ਹੈ। ਇਸ ਜਗਤ ਦੇ ਸਮੂਹ ਜੀਵ ਕਿਸੇ ਨਾ ਕਿਸੇ ਕਾਰਜ ਵਿਚ ਲੱਗੇ ਹੋਏ ਹਨ ਅਤੇ ਆਪਣੇ ਪੇਟ ਦੀ ਪੂਰਤੀ ਲਈ ਸਭਨਾਂ ਨੂੰ ਯਤਨ ਕਰਨਾ ਪੈਂਦਾ ਹੈ। ਪੰਛੀ ਅਤੇ ਜਾਨਵਰ ਆਪਣੇ ਪੇਟ ਦੀ ਪੂਰਤੀ ਅਤੇ ਮੌਜ ਲਈ ਸੈਂਕੜੇ ਮੀਲਾਂ ਦਾ ਸਫ਼ਰ ਤੈਅ ਕਰਦੇ ਹਨ। ਉਹ ਆਪਣੇ ਬੱਚਿਆਂ ਨੂੰ ਵਿਕਸਿਤ ਅਤੇ ਸੁਰੱਖਿਅਤ ਰੱਖਣ ਲਈ ਅਨੇਕਾਂ ਯਤਨ ਕਰਦੇ ਹਨ ਅਤੇ ਜਦੋਂ ਉਨ੍ਹਾਂ ਨੂੰ ਲੱਗਦਾ ਹੈ ਕਿ ਉਨ੍ਹਾਂ ਦੇ ਬੱਚੇ ਆਪਣੇ ਤੌਰ 'ਤੇ ਆਪਣਾ ਜੀਵਨ ਬਸਰ ਕਰਨ ਦੇ ਯੋਗ ਹੋ ਗਏ ਹਨ ਤਾਂ ਉਨ੍ਹਾਂ ਨੂੰ ਅਜ਼ਾਦ ਕਰ ਦਿੰਦੇ ਹਨ। ਝੁੰਡ ਵਿਚ ਰਹਿਣ ਵਾਲੇ ਜੀਵ ਝੁੰਡਾਂ ਵਿਚ ਹੀ ਰਹਿ ਜਾਂਦੇ ਹਨ ਅਤੇ ਸ਼ਿਕਾਰ ਕਰਨ ਵਾਲੇ ਜੀਵ ਝੁੰਡ ਤੋਂ ਅਜ਼ਾਦ ਹੋ ਜਾਂਦੇ ਹਨ। ਜੀਵਾਂ ਵਿੱਚੋਂ ਮਨੁੱਖ ਸਭ ਤੋਂ ਸ੍ਰੇਸ਼ਟ ਮੰਨਿਆ ਜਾਂਦਾ ਹੈ ਜਿਹੜਾ ਆਪਣੇ ਤੋਂ ਇਲਾਵਾ ਦੂਜਿਆਂ ਪ੍ਰਤੀ ਵੀ ਚੇਤਨਾ ਰੱਖਦਾ ਹੈ। ਇਸ ਕਰਕੇ ਉਸ ਨੂੰ ਹਮੇਸ਼ਾਂ ਕਾਰਜ ਕਰਨ ਦੀ ਪ੍ਰੇਰਨਾ ਕੀਤੀ ਗਈ ਹੈ। ਭਾਗਵਦ ਗੀਤਾ ਵਿਚ ਕਰਮ ਕਰਨ 'ਤੇ ਜ਼ੋਰ ਦਿੰਦੇ ਹੋਏ ਵਿਸ਼ੇਸ਼ ਤੌਰ 'ਤੇ ਕਿਹਾ ਗਿਆ ਹੈ ਅਤੇ ਨਾਲ ਹੀ ਸਮਝਾਇਆ ਗਿਆ ਹੈ ਕਿ ਹਰ ਇਕ ਕਰਮ ਧਰਮ ਦੀ ਭਾਵਨਾ ਅਨੁਸਾਰ ਕਰਨਾ ਹੈ। ਧਰਮ ਦੀ ਭਾਵਨਾ ਨਾਲ ਕੀਤੇ ਗਏ ਕਰਮ ਨਾਲ ਮਨ ਵਿਚ ਫਲ ਦੀ ਇੱਛਾ ਪੈਦਾ ਨਹੀਂ ਹੁੰਦੀ ਜਿਸ ਨਾਲ ਲੋਕਾਈ ਦੀ ਭਲਾਈ ਦਾ ਮਾਰਗ ਖੁੱਲਦਾ ਹੈ।

ਗੁਰਬਾਣੀ ਵਿਚ ਦੁਨੀਆ ਨੂੰ ਦਰਗਾਹ ਨਾਲ ਜੋੜਿਆ ਗਿਆ ਹੈ। ਜਿਹੜਾ ਮਨੁੱਖ ਦੁਨੀਆ ਵਿਚ ਰਹਿੰਦੇ ਹੋਏ ਦੁਨਿਆਵੀ ਜੀਵਾਂ ਪ੍ਰਤੀ ਪਰਉਪਕਾਰ ਦੀ ਭਾਵਨਾ ਰੱਖਦਾ ਹੈ, ਦਰਗਾਹ ਵਿਚ ਉਸ ਨੂੰ ਸਨਮਾਨਯੋਗ ਸਥਾਨ ਪ੍ਰਾਪਤ ਹੁੰਦਾ ਹੈ। ਗੁਰੂ ਸਾਹਿਬਾਨ ਨੇ ਸੇਵਾ ਰਾਹੀਂ ਪਰਉਪਕਾਰ ਦੀ ਭਾਵਨਾ ਪੈਦਾ ਕਰਨ 'ਤੇ ਜ਼ੋਰ ਦਿੱਤਾ ਹੈ। ਸੇਵਾ ਤੋਂ ਬਗ਼ੈਰ ਕਿਸੇ ਵੀ ਤਰ੍ਹਾਂ ਦੇ ਫਲ ਦੀ ਆਸ ਨਹੀਂ ਕੀਤੀ ਜਾ ਸਕਦੀ। ਇਸ ਕਰਕੇ ਸੇਵਾ ਨੂੰ ਜੀਵਨ ਦਾ ਜ਼ਰੂਰੀ ਅੰਗ ਮੰਨਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ:

*ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ॥* *(ਪੰਨਾ ੩੫੪)*

ਜਿਹੜੇ ਮਨੁੱਖ ਨਿਸ਼ਕਾਮ ਸੇਵਾ ਕਰਦੇ ਹਨ ਉਹ ਪ੍ਰਭੂ ਦੀ ਬਖ਼ਸ਼ਿਸ਼ ਦਾ ਪਾਤਰ ਬਣਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ "ਮਿਥਿਆ ਤਨ ਨਹੀ ਪਰਉਪਕਾਰਾ" ਦੇ ਸੰਦੇਸ਼ ਰਾਹੀਂ ਮਨੁੱਖ ਦਾ ਜੀਵਨ ਉਦੇਸ਼ ਨਿਰਧਾਰਿਤ ਕਰਦੇ ਹੋਏ ਕਹਿੰਦੇ ਹਨ ਕਿ ਸੇਵਾ ਕਰਨ ਵਾਲੇ ਪਰਉਪਕਾਰੀ ਜੀਵ ਜਨਮ ਮਰਣ ਦੇ ਬੰਧਨ ਤੋਂ ਮੁਕਤ ਹੋ ਜਾਂਦੇ ਹਨ:

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥* *(ਪੰਨਾ ੭੪੯)*

ਮੌਜੂਦਾ ਮਨੁੱਖੀ ਸਮਾਜ ਜਿਸ ਤਰ੍ਹਾਂ ਦੇ ਸਮਾਜਿਕ, ਧਾਰਮਿਕ, ਰਾਜਨੀਤਕ, ਭੂਗੋਲਿਕ, ਖੇਤਰੀ, ਭਾਸ਼ਾਈ ਆਦਿ ਵਖਰੇਵਿਆਂ ਦੇ ਦੌਰ ਵਿੱਚੋਂ ਗੁਜ਼ਰ ਰਿਹਾ ਹੈ, ਉਹ ਮਨੁੱਖੀ ਭਾਈਚਾਰੇ ਨੂੰ ਖੇਰੂੰ-ਖੇਰੂੰ ਕਰ ਸਕਦੇ ਹਨ। ਵਖਰੇਵਿਆਂ ਦੇ ਦੌਰ ਵਿਚ ਮਨੁੱਖੀ ਸਮਾਜ ਨੂੰ ਇਕਮੁੱਠ ਅਤੇ ਇਕਜੁੱਟ ਕਿਵੇਂ ਰੱਖਿਆ ਜਾ ਸਕਦਾ ਹੈ, ਇਹੀ ਮੌਜੂਦਾ ਸਮੇਂ ਦਾ ਸਭ ਤੋਂ ਵੱਡਾ ਚਿੰਤਾ ਅਤੇ ਚਿੰਤਨ ਦਾ ਵਿਸ਼ਾ ਬਣਿਆ ਹੋਇਆ ਹੈ। ਅਜਿਹਾ ਨਹੀਂ ਕਿ ਇਹ ਅਸੰਭਵ ਹੈ। ਬਦਲਦੀਆਂ ਪ੍ਰਸਥਿਤੀਆਂ ਦੇ ਸਨਮੁਖ ਸਮਾਜ ਵਿਚ ਵਖਰੇਵੇਂ ਦਿਖਾਈ ਦੇਣੇ ਕੋਈ ਵਿਸ਼ੇਸ਼ ਹੈਰਾਨੀ ਜਾਂ ਅਚੰਭੇ ਵਾਲੀ ਗੱਲ ਨਹੀਂ ਬਲਕਿ ਇਸ ਨੂੰ ਸੁਭਾਵਿਕ ਤੌਰ 'ਤੇ ਦੇਖਣ ਦੀ ਲੋੜ ਹੈ। ਸਮਾਜ ਨੂੰ ਇਕੱਠੇ ਰੱਖਣ ਦਾ ਜਿਹੜਾ ਮਾਡਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮਾਜ ਦੇ ਸਾਹਮਣੇ ਰੱਖਿਆ ਸੀ, ਅੱਜ ਵੀ ਉਹੀ ਸਭ ਤੋਂ ਵਧੇਰੇ ਕਾਰਗਾਰ ਸਿੱਧ ਹੋ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਨੇਕਤਾ ਵਿਚ ਏਕਤਾ ਦੇ ਸਿਧਾਂਤ ਦੇ ਮੁਦੱਈ ਸਨ, ਜਿਸ ਵਿੱਚੋਂ ਸਹਿਹੋਂਦ, ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਦਾ ਵਿਕਾਸ ਹੋਇਆ ਸੀ। ਸਮੇਂ ਦੇ ਗੇੜ ਨਾਲ ਅਸੀਂ ਉਸ ਸਿਧਾਂਤ ਤੋਂ ਦੂਰ ਜਾ ਚੁੱਕੇ ਹਾਂ ਅਤੇ ਸੁਆਰਥ ਅਧੀਨ ਦੂਜਿਆਂ ਨੂੰ ਆਪਣੇ ਅਧੀਨ ਰੱਖਣ ਦੇ ਕਾਰਜ ਵਿਚ ਲੱਗੇ ਹੋਏ ਹਾਂ ਜਿਸ ਵਿੱਚੋਂ ਈਰਖਾ, ਦਵੈਖ, ਬੇਈਮਾਨੀ, ਅਸ਼ਾਂਤੀ ਅਤੇ ਅਰਾਜਕਤਾ ਜਨਮ ਲੈ ਰਹੇ ਹਨ। ਜਿਹੜੀਆਂ ਕਦਰਾਂ-ਕੀਮਤਾਂ ਨੂੰ ਸਾਹਮਣੇ ਰੱਖ ਕੇ ਗੁਰੂ ਸਾਹਿਬਾਨ ਨੇ ਸਮਾਜ ਦੀ ਸਿਰਜਣਾ ਕੀਤੀ ਸੀ, ਉਸੇ ਦਾ ਪੁਨਰ-ਉੱਥਾਨ ਸਮੇਂ ਦੀ ਪ੍ਰਮੁੱਖ ਲੋੜ ਹੈ। ਗੁਰੂ ਵੱਲ ਪਿੱਠ ਕਰਨ ਦੀ ਬਜਾਏ ਮੂੰਹ ਕਰਨ ਨਾਲ ਸਮੂਹ ਸਮੱਸਿਆਵਾਂ ਤੋਂ ਮੁਕਤੀ ਪ੍ਰਾਪਤ ਹੋ ਸਕਦੀ ਹੈ। ■

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਕੁਝ ਅਲਪ ਚਰਚਿਤ ਲੋਕ ਕਾਵਿ ਰੂਪ

*-ਡਾ. ਧਰਮ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਕਾਵਿ-ਸੁਹਜ ਸਮੁੱਚੀ ਬਾਣੀ ਦੀ ਰਾਹਾ-ਬੱਧਤਾ, ਛੰਦ ਉਪਯੁਕਤਤਾ, ਢੁੱਕਵੇਂ ਕਾਵਿ ਰੂਪਾਂ ਦੀ ਚੋਣ, ਕਾਵਿ-ਜੁਗਤਾਂ ਅਤੇ ਉੱਚਿਤ ਭਾਸ਼ਾ ਪ੍ਰਯੋਗ ਵਿਚ ਹੈ। ਇਹ ਸਾਰੇ ਸੁਹਜ ਤੱਤ ਵੱਖਰੇ-ਵੱਖਰੇ ਵਿਸਤਾਰ ਦੀ ਮੰਗ ਕਰਦੇ ਹਨ। ਪਰ ਇਸ ਲੇਖ ਵਿਚ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਕੁਝ ਚੋਣਵੇਂ ਪਰ ਅਲਪ-ਚਰਚਿਤ ਲੋਕ ਕਾਵਿ ਰੂਪਾਂ ਦੀ ਹੀ ਗੱਲ ਕਰਨੀ ਚਾਹਾਂਗੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਕਾਵਿ ਰੂਪਾਂ ਦੀ ਵੱਖ-ਵੱਖ ਵਿਦਵਾਨਾਂ ਨੇ ਵੱਖ-ਵੱਖ ਤਰ੍ਹਾਂ ਦੀ ਵੰਡ ਕੀਤੀ ਹੈ। ਇਨ੍ਹਾਂ ਕਾਵਿ ਰੂਪਾਂ ਵਿੱਚੋਂ ਕੁਝ ਸੋਧ-ਮਤ ਹਨ, ਜਿਵੇਂ ਜਪੁ ਜੀ ਸਾਹਿਬ, ਸਿਧ ਗੋਸਟਿ, ਅਨੰਦ ਸਾਹਿਬ ਅਤੇ ਸੁਖਮਨੀ ਸਾਹਿਬ ਆਦਿ। ਕੁਝ ਵੀਰ ਕਾਵਿ ਵਿਚਲੇ ਉਤਸਾਹ ਨਾਲ ਜਿਗਿਆਸੂ ਦੀ ਮਨੋਦਸ਼ਾ ਨੂੰ ਅਧਿਆਤਮਕ ਯੋਧਾ ਬਣਾਉਣ ਵਾਲੇ ਹਨ ਜਿਵੇਂ ਵਾਰਾਂ। ਕੁਝ ਲੋਕ ਕਾਵਿ ਨੂੰ ਸਾਹਿਤਕ ਮੂੰਹ ਮੱਥਾ ਪ੍ਰਦਾਨ ਕਰ ਕੇ ਅਧਿਆਤਮਕਤਾ ਦਾ ਨਾਤਾ ਜਨ-ਜੀਵਨ ਨਾਲ ਜੋੜਦੇ ਹਨ ਜਿਵੇਂ ਅਲਾਹੁਣੀਆਂ, ਬਾਰਾਮਾਂਹ, ਘੋੜੀਆਂ, ਸਦ, ਕਰਹਲੇ ਆਦਿ। ਕੁਝ ਲਿਪੀ ਨੂੰ ਆਧਾਰ ਬਣਾ ਕੇ ਅੱਖਰਾਂ ਦੀ ਅਧਿਆਤਮਕ ਅਭਿਵਿਅਕਤੀ ਨੂੰ ਦਰਸਾਉਣ ਲਈ ਲਿਖੇ ਗਏ ਹਨ, ਜਿਵੇਂ ਪੱਟੀ, ਬਾਵਨ ਅੱਖਰੀ ਆਦਿ। ਕੁਝ ਕਾਵਿ ਰੂਪ ਕਾਲ ਆਧਾਰਿਤ ਹਨ, ਜਿਵੇਂ- ਦਿਨ ਰੈਣਿ, ਵਾਰ ਸਤ ਅਤੇ ਪਹਰੇ ਆਦਿ। ਕੁਝ ਦਾ ਸੰਬੰਧ ਰੁੱਤਾਂ ਅਤੇ ਥਿੱਤਾਂ ਨਾਲ ਹੈ ਜਿਵੇਂ- ਤਿੱਥਾਂ, ਰੁੱਤਾਂ ਆਦਿ। ਕੁਝ ਭਾਸ਼ਾਵਾਂ ਦੀਆਂ ਵਿਲੱਖਣਤਾਵਾਂ ਨੂੰ ਆਪਣੇ ਕਲਾਵੇ ਵਿਚ ਲੈਂਦੇ ਹਨ ਜਿਵੇਂ- ਗਾਥਾ, ਡਖਣੇ, ਚਉਬੋਲੇ ਆਦਿ। ਕੁਝ ਧਾਰਮਿਕ ਅਨੁਸ਼ਠਾਨਾਂ ਦੇ ਰੂੜ ਰੂਪਾਂ ਨੂੰ ਵਰਤਮਾਨ ਸੰਦਰਭ ਵਿਚ ਪੇਸ਼ ਕਰਦੇ ਹਨ ਜਿਵੇਂ- ਆਰਤੀ, ਓਅੰਕਾਰ ਆਦਿ। ਕੁਝ ਕਾਵਿ ਰੂਪ ਛੰਤਗਤ ਹਨ, ਜਿਵੇਂ- ਚਉਪਦੇ, ਅਸਟਪਦੀਆਂ, ਸੋਲਹੇ, ਸਲੋਕ, ਆਦਿ।[੧]

ਡਾ. ਮਹਿੰਦਰ ਕੌਰ (ਗਿੱਲ) ਨੇ ਇਨ੍ਹਾਂ ਸਾਰੇ ਕਾਵਿ ਰੂਪਾਂ ਨੂੰ ਮੋਟੇ ਤੌਰ 'ਤੇ ਪੰਜ ਵਰਗਾਂ ਵਿਚ ਵੰਡਿਆ ਹੈ। ਇਹ ਵਰਗ ਹੇਠ ਲਿਖੇ ਅਨੁਸਾਰ ਹਨ:

੧. ਵਿਲੱਖਣ ਰੂਪ: ਜਪੁ, ਸੁਖਮਨੀ ਸਾਹਿਬ, ਅਨੰਦ ਸਾਹਿਬ, ਦਖਣੀ ਓਅੰਕਾਰ

੨. ਸੰਗ੍ਰਹਿਤ ਰੂਪ: ਸੋ ਦਰੁ, ਸੋਹਿਲਾ

੩. ਸਾਹਿਤਕ ਰੂਪ: ਪਦਾ, ਅਸਟਪਦੀ, ਵਾਰਾਂ, ਪਉੜੀ, ਸਲੋਕ, ਕਾਫੀ,

**ਸਾਬਕਾ ਪ੍ਰੋਫ਼ੈਸਰ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ।*
*ਮੋ: +੯੧੯੮੮੮੯-੩੯੮੦੮*

ਬਾਵਨ ਅਖਰੀ, ਪਟੀ, ਸੋਲਹੇ, ਸਿਧ ਗੋਸਟਿ

੪. ਲੋਕ ਰੂਪ: ਛੰਤ, ਘੋੜੀਆਂ, ਲਾਵਾਂ, ਅਜੁੰਲੀਆਂ , ਸਦ, ਮੁੰਦਾਵਣੀ, ਪਹਰੇ, ਦਿਨ-ਰੈਣਿ, ਵਾਰ ਸਤ, ਰੁਤੀ ਥਿਤੀ, ਬਾਰਾਮਾਂਹ, ਕਰਹਲੇ, ਵਣਜਾਰਾ ਆਦਿ।

੫. ਛੰਦ ਰੂਪ: ਸਲੋਕ, ਗਾਥਾ, ਫੁਨਹੇ, ਚਉਬੋਲੇ, ਸਵੱਯੇ ਆਦਿ।[੨]

ਇਨ੍ਹਾਂ ਸਾਰੇ ਕਾਵਿ ਰੂਪਾਂ ਵਿੱਚੋਂ ਅਸੀਂ ਆਪਣੀ ਚਰਚਾ ਕੇਵਲ ਅੰਜੁਲੀਆਂ, ਕਰਹਲੇ, ਸੋਲਹੇ, ਰਾਇਸਾ ਅਤੇ ਉਲਟਬਾਂਸੀ ਤਕ ਮਹਿਦੂਦ ਰਖਾਂਗੇ। ਸਭ ਤੋਂ ਪਹਿਲਾ ਅੰਜੁਲੀ/ਅੰਜੁਲੀਆਂ ਲੈਂਦੇ ਹਾਂ।

**ਅੰਜੁਲੀ:** ਇਸ ਦਾ ਸ਼ਾਬਦਿਕ ਅਰਥ ਹੈ ਬੁੱਕ, ਪਰ ਇਸ ਦਾ ਧਾਰਮਿਕ ਭਾਵ ਪਾਣੀ ਦੀ ਉਸ ਚੁਲੀ ਤੋਂ ਹੈ ਜੋ ਦੇਵੀ-ਦੇਵਤਿਆਂ ਨਮਿਤ ਅਰਪਿਤ ਕੀਤੀ ਜਾਂਦੀ ਹੈ। ਇਸ ਦਾ ਸੰਬੰਧ ਮ੍ਰਿਤਕ ਮਨੁੱਖ ਦੀ ਅੰਤਿਮ ਕਿਰਿਆ ਨਾਲ ਵੀ ਹੈ ਕਿਉਂਕਿ ਹਿੰਦੂ ਧਰਮ ਵਿਚ ਮੁਰਦੇ ਦਾ ਦਾਹ ਸੰਸਕਾਰ ਤੋਂ ਬਾਅਦ ਪਾਣੀ ਵਿਚ ਤਿਲ ਮਿਲਾ ਕੇ ਚੁਲੀਆਂ ਦੇਣ ਦੀ ਰੀਤ ਹੈ। ਮਰੇ ਹੋਏ ਵਿਅਕਤੀ ਨੂੰ ਅਗਲੇ ਜਨਮ ਵਿਚ ਇਸ ਦਾ ਲਾਭ ਹੋਇਆ ਮੰਨਿਆ ਜਾਂਦਾ ਹੈ। ਇਸ ਨੂੰ ਤਿਲਾਂਜਲੀ ਵੀ ਕਿਹਾ ਜਾਂਦਾ ਹੈ।[੩] ਸਾਹਿਤ ਕੋਸ਼ ਅਨੁਸਾਰ 'ਅੰਜੁਲੀ' ਸੰਸਕ੍ਰਿਤ ਅੰਜੁਲਿ ਸ਼ਬਦ ਦਾ ਤਦਭਵ ਰੂਪ ਹੈ, ਜਿਸ ਦੇ ਅਰਥ ਹਨ ਜੁੜੇ ਹੋਏ ਹੱਥ ਜਾਂ ਦੋਹਾਂ ਤਲੀਆਂ ਨੂੰ ਜੋੜ ਜਾਂ ਮਿਲਾ ਕੇ ਡੂਨੇ ਦੀ ਸ਼ਕਲ ਵਾਂਗ ਬਣਾਉਣਾ। ਅੰਜੁਲੀ ਦੁਆਰਾ ਪਿੱਤਰ ਜਾਂ ਦੇਵਤਾ ਨੂੰ ਪਾਣੀ ਚੜਾਉਣ ਦੀ ਕਿਰਿਆ ਨੂੰ ਵੀ ਅੰਜੁਲੀ ਕਹਿੰਦੇ ਹਨ।[੪] ਮਹਾਨ ਕੋਸ਼ ਵਿਚ ਵੀ ਇਸ ਦੇ ਅਰਥ ਹਨ- ਉੱਜਲ, ਬੁੱਕ, ਡੂਨੇ ਦੀ ਸ਼ਕਲ ਬਣਾਏ ਹੋਏ ਹੱਥ, ਪਿੱਤਰ, ਦੇਵਤਾ ਆਦਿ ਨੂੰ ਅਰਪਣ ਕੀਤੀ ਪਾਣੀ ਦੀ ਚੁਲੀ।[੫] ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਇਨ੍ਹਾਂ ਸਾਰਿਆਂ ਕੋਸ਼ਾਂ ਵਿਚ ਅੰਜੁਲੀ ਦੇ ਮੋਟੇ ਤੌਰ 'ਤੇ ਹੋ ਦੀ ਅਰਥ ਬਣਦੇ ਹਨ; ਜੁੜੇ ਹੋਏ ਹੱਥ, ਭਾਣਾ ਮੰਨਣਾ ਜਾਂ ਸਮਰਪਣ ਅਤੇ ਚੁਲੀ ਰਾਹੀਂ ਪਿੱਤਰਾਂ ਨੂੰ ਪਾਣੀ ਦੇਣਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਾਰੂ ਰਾਗ ਵਿਚ ਅੰਜੁਲੀਆਂ ਲਿਖੀਆ ਹਨ, ਜਿਨ੍ਹਾਂ ਵਿੱਚੋਂ ਦੋ ਮਾਰੂ ਰਾਗ ਦੇ ਪਦਿਆਂ ਵਿਚ ਪੰਨੇ (੧੦੦੭-੧੦੦੮) ਦੋ ਅਸਟਪਦੀਆਂ ਨਾਲ ਸੰਕਲਿਤ ਹਨ (ਪੰਨਾ ੧੦੧੯-੧੦੨੦) ਅਸਟਪਦੀਆਂ ਵਾਲੀ ਇਕ ਅੰਜੁਲੀ ਵਿਚ ਰੁੱਖ ਦੇ ਦ੍ਰਿਸ਼ਟਾਂਤ ਨਾਲ ਸੰਸਾਰ ਨੂੰ ਚਲਾਇਮਾਨ ਦਰਸਾ ਕੇ ਪਰਮਾਤਮਾ ਅੱਗੇ ਸਮਰਪਣ ਨੂੰ ਪ੍ਰਾਣੀ ਲਈ ਸੁਖਦਾਈ ਦੱਸਿਆ ਗਿਆ ਹੈ:

*ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥*
*ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥੧॥*
*ਪਾਪ ਕਰੇਦੜ ਸਰਪਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ॥*
*ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ॥੨॥*
*ਸੰਗਿ ਨ ਕੋਈ ਭਈਆ ਬੇਬਾ॥ ਮਾਲੁ ਜੋਬਨੁ ਧਨੁ ਛੋਡਿ ਵਞੇਸਾ॥*
*ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ॥* (ਪੰਨਾ ੧੦੧੯)

ਪਦਿਆਂ ਵਾਲੀ ਅੰਜੁਲੀ ਵਿਚ ਮ੍ਰਿਤਕ ਨਮਿਤ ਕੀਤੇ ਗਏ ਕਰਮ-ਕਾਂਡ ਅਰਥਾਤ ਤਿਲਾਂਜਲੀ ਆਦਿ ਦੀ ਰੀਤ ਨੂੰ ਵਿਅਰਥ ਅਤੇ ਭਾਵਹੀਣ ਦੱਸ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਗਿਆਸੂ ਨੂੰ ਮਾਇਕ ਪਰਪੰਚ ਤੋਂ ਉੱਪਰ ਉੱਠ ਕੇ ਇੱਕੋ ਸਰਬ ਸ਼ਕਤੀਮਾਨ ਅਤੇ ਸਰਬ-ਵਿਆਪਕ ਅਤੇ ਕਰਨ ਕਾਰਨ ਸਮਰੱਥ ਸੁਆਮੀ ਨੂੰ ਚਿਤਵਣ ਦੀ ਪ੍ਰੇਰਨਾ ਦਿੱਤੀ ਹੈ:

*ਵੈਦੋ ਨ ਵਾਈ ਭੈਣੋ ਨ ਭਾਈ ਏਕੋ ਸਹਾਈ ਰਾਮੁ ਹੇ॥੧॥*
*ਕੀਤਾ ਜਿਸੋ ਹੋਵੈ ਪਾਪਾਂ ਮਲੋ ਧੋਵੈ ਸੋ ਸਿਮਰਹੁ ਪਰਧਾਨੁ ਹੇ॥੨॥*
*ਘਟਿ ਘਟੇ ਵਾਸੀ ਸਰਬ ਨਿਵਾਸੀ ਅਸਥਿਰੁ ਜਾ ਕਾ ਥਾਨੁ ਹੇ॥੩॥*
*ਆਵੈ ਨ ਜਾਵੈ ਸੰਗੇ ਸਮਾਵੈ ਪੂਰਨ ਜਾ ਕਾ ਕਾਮੁ ਹੇ॥੪॥*
*ਭਗਤ ਜਨਾ ਕਾ ਰਾਖਣਹਾਰਾ॥ ਸੰਤ ਜੀਵਹਿ ਜਪਿ ਪ੍ਰਾਨ ਅਧਾਰਾ॥*
*ਕਰਨ ਕਾਰਨ ਸਮਰਥੁ ਸੁਆਮੀ ਨਾਨਕੁ ਤਿਸੁ ਕੁਰਬਾਨੁ ਹੇ॥* (ਪੰਨਾ ੧੦੦੮)

**ਕਰਹਲੇ:** ਰਾਜਸਥਾਨੀ ਤੇ ਸਿੰਧੀ ਵਿਚ 'ਕਰਹਾ' ਜਾਂ ਕਰਹਲ ਊਠ ਨੂੰ ਕਹਿੰਦੇ ਹਨ। ਕਰਹਲੇ ਉਹ ਗੀਤ ਹਨ ਜੋ ਊਠਵਾਨ ਸੌਦਾਗਰ ਰਸਤੇ ਵਿਚ ਊਠ ਹਕਦੇ ਜਾਂਦੇ ਤੇ ਗਾਉਂਦੇ ਜਾਂਦੇ।[੬] ਮਹਾਨ ਕੋਸ਼ ਵਿਚ ਵੀ ਕਰਹਲੇ ਨੂੰ ਸੰਗਿਆ ਦੱਸ ਕੇ ਇਸ ਦੇ ਅਰਥ ਊਠ, ਸ਼ੁਤਰ ਅਤੇ ਦੀਰਘ ਜੰਗ ਕੀਤੇ ਗਏ ਹਨ।[੭] ਸਾਹਿਤ ਕੋਸ਼ ਅਨੁਸਾਰ ਕਰਹਲ ਦਾ ਸ਼ਾਬਦਿਕ ਅਰਥ ਸ਼ੁਤਰ ਜਾਂ ਊਠ ਹੈ ਅਤੇ ਕਰਹਲੇ ਉਨ੍ਹਾਂ ਗੀਤਾਂ ਨੂੰ ਕਹਿੰਦੇ ਹਨ ਜਿਹੜੇ ਸ਼ੁਤਰਵਾਨ ਜਾਂ ਊਠਾਂ ਨੂੰ ਚਲਾਉਣ ਵਾਲੇ ਰਾਹ ਵਿਚਲੀ ਥਕਾਵਟ ਦੀ ਭਾਵਨਾ ਦੂਰ ਕਰਨ ਲਈ ਗਾਉਂਦੇ ਸਨ। ਇਨ੍ਹਾਂ ਵਿਚ ਵੈਰਾਗ ਦੀ ਸੁਰ ਨੂੰ ਪ੍ਰਧਾਨ ਮੰਨਿਆ ਗਿਆ ਹੈ।[੮] ਪੰਜਾਬੀ ਲੋਕਧਾਰਾ ਵਿਸ਼ਵ ਕੋਸ਼ ਅਨੁਸਾਰ ਵੀ ਕਰਹਲੇ ਦਾ ਅਰਥ ਊਠਵਾਨਾਂ ਦੇ ਉਹ ਗੀਤ ਹਨ, ਜੋ ਉਹ ਕਾਫਲੇ ਦੇ ਰੂਪ ਵਿਚ ਇਕ ਥਾਂ ਤੋਂ ਦੂਜੀ ਥਾਂ ਜਾਂਦੇ ਸਮੇਂ ਅਤੇ ਵਿਚ ਮਨ ਪਰਚਾਵੇ ਲਈ ਗਾਉਂਦੇ ਸਨ। ਇਨ੍ਹਾਂ ਗੀਤਾਂ ਵਿਚ ਪ੍ਰਦੇਸ਼ ਦੀ ਲੰਮੀ ਯਾਤਰਾ ਅਤੇ ਮਾਰੂਥਲਾਂ ਦੀ ਤਪਸ਼ ਦਾ ਕਰੁਣਾਮਈ ਵਰਣਨ ਹੁੰਦਾ ਸੀ। ਸੱਜਣਾਂ ਮਿੱਤਰਾਂ ਤੇ ਪਰਵਾਰ ਤੋਂ ਦੂਰ ਹੋਣ ਕਰਕੇ ਇਨ੍ਹਾਂ ਗੀਤਾਂ ਵਿਚ ਬਿਰਹੋ ਦੀ ਕਸਕ ਅਤੇ ਵੈਰਾਗ ਦੀ ਸੁਰ ਵੀ ਗੂੰਜਦੀ। ਸਮੇਂ ਨਾਲ ਇਹੋ ਗੀਤ ਇਕ ਵੱਖਰੇ ਕਾਵਿ ਰੂਪ ਵਿਚ ਸਥਾਪਿਤ ਹੋ ਗਏ। ਥਲ ਦੇ ਇਲਾਕੇ ਵਿਚ ਕਰਹਲੇ ਗਾਣ ਦੀ ਪ੍ਰਥਾ ਹੁਣ ਤਕ ਰਹੀ ਹੈ।[੯]

ਇਨ੍ਹਾਂ ਪਰਿਭਾਸ਼ਾਵਾਂ ਜਾਂ ਅਰਥਾਂ ਵਿਚ ਜਿਹੜੀਆਂ ਗੱਲਾਂ ਨੂੰ ਪ੍ਰਵਾਨ ਕੀਤਾ ਗਿਆ ਹੈ, ਉਹ ਹੈ ਪਰਦੇਸੀ, ਭ੍ਰਮਣਕਾਰੀ ਜਾਂ ਭਟਕਦੇ ਹੋਣਾ। ਜਿਸ ਦੇ ਫਲਸਰੂਪ ਘਰ ਪਰਵਾਰ ਲਈ ਮਿਲਣ ਦੀ ਤਾਂਘ ਅੰਗੜਾਈਆਂ ਲੈਂਦੀ ਹੈ। 'ਰਾਗ ਗਉੜੀ' ਵਿਚ ਸ੍ਰੀ ਗੁਰੂ ਰਾਮਦਾਸ ਜੀ ਦੇ ਉਚਾਰਨ ਕੀਤੇ ਹੋਏ ਦਸ-ਦਸ ਪਦਿਆਂ ਦੇ ਦੋ ਕਰਹਲੇ ਮਿਲਦੇ ਹਨ। ਜਿਨ੍ਹਾਂ ਦੀ ਪਹਿਲੀ-ਪਹਿਲੀ ਸਤਰ ਵਿਚ ਹੀ ਇਹ ਭਾਵ ਸਮਾਇਆ ਹੋਇਆ ਹੈ:

*ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ॥*

*ਗੁਰੁ ਭਾਗਿ ਪੂਰੈ ਪਾਇਆ ਗਲਿ ਮਿਲਿਆ ਪਿਆਰਾ ਆਇ॥ (ਪੰਨਾ ੨੩੪)*

ਇਨ੍ਹਾਂ ਦੋਹਾਂ ਸ਼ਬਦਾਂ ਵਿਚ ਦੂਜੀ ਖਾਸ ਗੱਲ 'ਮਨ' ਲਈ 'ਊਠ' (ਕਰਹਲਾ) ਦਾ ਰੂਪਕ ਵਰਤਣਾ ਹੈ। ਗੁਰਬਾਣੀ ਵਿਚ ਜਿੱਥੇ-ਜਿੱਥੇ ਊਠ ਨੂੰ ਇਕ ਰੂਪਕ ਵਜੋਂ ਚਿਤਰਿਆ ਗਿਆ ਹੈ। ਉੱਥੇ-ਉੱਥੇ ਇਸ ਦੇ ਕਈ ਗੁਣ/ਔਗੁਣ ਵੀ ਦੱਸੇ ਗਏ ਹਨ। ਇਨ੍ਹਾਂ ਦੋਹਾਂ ਸ਼ਬਦਾਂ ਵਿਚ ਇਸ ਦੇ ਕੇਵਲ ਦੋ ਗੁਣਾਂ ਦੀ ਹੀ ਚਰਚਾ ਹੈ। ਪਹਿਲਾ ਗੁਣ ਇਸ ਦਾ ਨਿਰਮਲ ਹੋਣਾ ਹੈ। ਹਾਥੀ ਅਤੇ ਖੋਤੇ ਆਦਿ ਪਸ਼ੂਆਂ ਦੇ ਟਾਕਰੇ ਊਠ ਵਧੇਰੇ ਸਫਾਈ ਪਸੰਦ ਜਾਨਵਰ ਹੈ। ਮਨ ਵੀ ਉੱਜਲਾ ਹੈ, ਸਵੱਛ ਹੈ, ਪਰ ਹਉਮੈਂ ਦੀ ਮੈਲ ਲੱਗਣ ਨਾਲ ਇਹ ਪਲੀਤ ਹੋ ਜਾਂਦਾ ਹੈ:

*ਮਨ ਕਰਹਲਾ ਅਤਿ ਨਿਰਮਲਾ ਮਲੁ ਲਾਗੀ ਹਉਮੈ ਆਇ॥ (ਪੰਨਾ ੨੩੪)*

ਊਠ ਦੀ ਦੂਜੀ ਵਿਸ਼ੇਸ਼ਤਾ ਇਸ ਦਾ ਚੰਚਲ ਤੇ ਚਤੁਰ ਹੋਣਾ ਹੈ। ਪਰ ਉਹ ਦੋਵੇਂ ਚੀਜ਼ਾਂ ਜਗਿਆਸੂ ਲਈ ਲਾਭਦਾਇਕ ਨਹੀਂ, ਕਿਉਂਕਿ ਇਹ ਤੀਸਰੀ ਮੰਜ਼ਿਲ ਪ੍ਰਾਪਤੀ ਦੇ ਅੰਤ ਵਿਚ ਰੋੜੇ ਅਟਕਾਉਂਦੀਆਂ ਹਨ। ਮੁਕਤੀ ਲਈ ਇਨ੍ਹਾਂ ਦਾ ਤਿਆਗ ਅਤੇ ਨਾਮ ਦਾ ਸਿਮਰਨ ਜ਼ਰੂਰੀ ਹੈ:

*ਮਨ ਕਰਹਲਾ ਤੂੰ ਚੰਚਲਾ ਚਤੁਰਾਈ ਛਡਿ ਵਿਕਰਾਲਿ॥*
*ਹਰਿ ਹਰਿ ਨਾਮੁ ਸਮਾਲਿ ਤੂੰ ਹਰਿ ਮੁਕਤਿ ਕਰੇ ਅੰਤ ਕਾਲਿ॥ (ਪੰਨਾ ੨੩੫)*

**ਉਲਟਬਾਂਸੀ:** ਉਲਟਬਾਂਸੀ ਤੋਂ ਭਾਵ ਹੈ, ਉਹ ਕਾਵਿ-ਉਕਤੀ ਜਿਸ ਵਿਚ ਸਾਧਾਰਣ ਤੋਂ ਉਲਟ ਢੰਗ ਨਾਲ ਗੱਲ ਕਹੀ ਗਈ ਹੋਵੇ। ਇਸ ਵਿਚ ਵਿਰੋਧਾਭਾਸ ਅਲੰਕਾਰ ਦਾ ਕੁਝ-ਕੁਝ ਝਾਉਲਾ ਵੀ ਪੈਂਦਾ ਹੈ। ਇਸ ਰੂਪਾਕਾਰ ਦਾ ਪਿਛੋਕੜ ਘੋਖਣ 'ਤੇ ਪ੍ਰਤੀਤ ਹੁੰਦਾ ਹੈ ਕਿ ਇਸ ਦੀ ਵਰਤੋਂ ਨਾਥ-ਜੋਗੀਆਂ ਦੇ ਸਾਹਿਤ ਵਿਚ ਆਮ ਮਿਲਦੀ ਹੈ। ਨਾਥ ਜੋਗੀ ਇਹ ਸਮਝਦੇ ਸਨ ਕਿ ਸੰਸਾਰ ਜਿਸ ਰਸਤੇ 'ਤੇ ਚੱਲ ਰਿਹਾ ਹੈ, ਉਹ ਗਲਤ ਹੈ। ਇਸ ਲਈ ਸੰਸਾਰ ਤੋਂ ਉਲਟ ਕਾਰਵਾਈ, ਜੋਗੀਆਂ ਅਨੁਸਾਰ, ਸਹੀ ਮਾਰਗ ਹੈ। ਇਸੇ ਲਈ ਉਨ੍ਹਾਂ ਨੇ ਆਪਣੀ ਕਵਿਤਾ ਵਿਚ ਉਲਟ ਢੰਗ ਨਾਲ ਗੱਲ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਬਾਣੀ ਦਾ ਸਿਰਲੇਖ ਉਲਟਬਾਂਸੀ ਨਹੀਂ, ਪਰ ਭਗਤ ਕਬੀਰ ਜੀ ਦੀ ਬਾਣੀ ਵਿਚ ਇਸ ਦੀ ਵਰਤੋਂ ਕਾਫੀ ਹੈ। ਭਗਤ ਕਬੀਰ ਜੀ ਕਈਆਂ ਗੱਲਾਂ ਵਿਚ ਨਾਥ-ਜੋਗੀਆਂ ਤੋਂ ਪ੍ਰਭਾਵਿਤ ਸਨ, ਇਸ ਲਈ ਉਨ੍ਹਾਂ ਨੇ ਆਪਣੇ ਅਧਿਆਤਮਕ ਅਨੁਭਵ ਦੇ ਗੂੜ੍ਹ ਰਹੱਸ ਨੂੰ ਪ੍ਰਗਟਾਉਣ ਲਈ ਉਲਟਬਾਂਸੀ ਰੂਪਾਕਾਰ ਦੀ ਵਰਤੋਂ ਕੀਤੀ ਹੈ। ਹਿੰਦੀ ਸਾਹਿਤ ਵਿਚ ਭਗਤ ਕਬੀਰ ਜੀ ਦੀਆਂ ਉਲਟਬਾਂਸੀਆਂ ਬਹੁਤ ਪ੍ਰਸਿੱਧ ਹਨ।[੧੦] ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਭਗਤ ਕਬੀਰ ਜੀ ਦੀ ਬਾਣੀ ਵਿਚ "ਅਚਰਜ", "ਅਚੰਭਉ", "ਉਲਟ" ਆਦਿ ਸ਼ਬਦਾਂ ਦੀ ਵਰਤੋਂ ਅਨੇਕ ਥਾਂਵਾਂ ਉੱਪਰ ਹੋਈ ਹੈ, ਜੋ ਉਲਟਬਾਂਸੀ ਦੇ ਭਾਵ ਨੂੰ ਰੇਖਾਂਕਿਤ ਕਰਦੀ ਹੈ। ਹੇਠਾਂ ਦਿੱਤੇ ਸ਼ਬਦ ਵਿਚ ਸਾਰਾ ਵਰਤਾਰਾ ਆਮ ਵਰਤਾਰੇ ਦੇ ਉਲਟ ਹੈ; ਇਸ ਲਈ ਇਹ ਉਲਟਬਾਂਸੀ ਹੈ:

*-ਪਹਿਲਾ ਪੂਤੁ ਪਿਛੈਰੀ ਮਾਈ॥ ਗੁਰੁ ਲਾਗੋ ਚੇਲੇ ਕੀ ਪਾਈ॥੧॥*

*ਏਕੁ ਅਚੰਭਉ ਸੁਨਹੁ ਤੁਮ੍ ਭਾਈ॥ ਦੇਖਤ ਸਿੰਘੁ ਚਰਾਵਤ ਗਾਈ॥੧॥ਰਹਾਉ॥*
*ਜਲ ਕੀ ਮਛੁਲੀ ਤਰਵਰਿ ਬਿਆਈ॥ ਦੇਖਤ ਕੁਤਰਾ ਲੈ ਗਈ ਬਿਲਾਈ॥੨॥*
*ਤਲੈ ਰੇ ਬੈਸਾ ਊਪਰਿ ਸੂਲਾ॥ ਤਿਸ ਕੈ ਪੇਡਿ ਲਗੇ ਫਲ ਫੂਲਾ॥੩॥*
*ਘੋਰੈ ਚਰਿ ਭੈਸ ਚਰਾਵਨ ਜਾਈ॥ ਬਾਹਰਿ ਬੈਲੁ ਗੋਨਿ ਘਰਿ ਆਈ॥੪॥*
*ਕਹਤ ਕਬੀਰ ਜੁ ਇਸ ਪਦ ਬੂਝੈ॥ ਰਾਮ ਰਮਤ ਤਿਸੁ ਸਭੁ ਕਿਛੁ ਸੂਝੈ॥ (ਪੰਨਾ ੪੮੧)*
*-ਐਸੋ ਅਚਰਜੁ ਦੇਖਿਓ ਕਬੀਰ॥ ਦਧਿ ਕੈ ਭੋਲੈ ਬਿਰੋਲੈ ਨੀਰੁ॥੧॥ਰਹਾਉ॥*
*ਹਰੀ ਅੰਗੂਰੀ ਗਦਹਾ ਚਰੈ॥ ਨਿਤ ਉਠਿ ਹਾਸੈ ਹੀਗੈ ਮਰੈ॥੧॥*
*ਮਾਤਾ ਭੈਸਾ ਅੰਮੁਹਾ ਜਾਇ॥ ਕੁਦਿ ਕੁਦਿ ਚਰੈ ਰਸਾਤਲਿ ਪਾਇ॥੨॥*
*ਕਹੁ ਕਬੀਰ ਪਰਗਟੁ ਭਈ ਖੇਡ॥ ਲੇਲੇ ਕਉ ਚੂਘੈ ਨਿਤ ਭੇਡ॥ (ਪੰਨਾ ੩੨੬)*

ਭਗਤ ਕਬੀਰ ਜੀ ਤੋਂ ਇਲਾਵਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਵੀ ਕਿਧਰੇ-ਕਿਧਰੇ ਉਲਟਬਾਂਸੀ ਦਾ ਰੰਗ ਵੇਖਣ ਨੂੰ ਮਿਲਦਾ ਹੈ, ਜਿਵੇਂ ਕਿ ਹੇਠ ਲਿਖੇ ਸ਼ਬਦ ਵਿਚ ਆਮ ਵਰਤਾਰੇ ਦੇ ਉਲਟ ਸਭ ਕੁਝ ਵਾਪਰ ਰਿਹਾ ਹੈ:

*ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ॥*
*ਓਹੁ ਬਿਖਈ ਓਸੁ ਰਾਮ ਕੋ ਰੰਗੁ॥੧॥ਰਹਾਉ॥*
*ਮਨ ਅਸਵਾਰ ਜੈਸੇ ਤੁਰੀ ਸੀਗਾਰੀ॥ ਜਿਉ ਕਾਪੁਰਖੁ ਪੁਚਾਰੈ ਨਾਰੀ॥੧॥*
*ਬੈਲ ਕਉ ਨੇਤ੍ਰਾ ਪਾਇ ਦੁਹਾਵੈ॥ ਗਊ ਚਰਿ ਸਿੰਘ ਪਾਛੈ ਪਾਵੈ॥੨॥*
*ਗਾਡਰ ਲੇ ਕਾਮਧੇਨੁ ਕਰਿ ਪੂਜੀ॥ ਸਉਦੇ ਕਉ ਧਾਵੈ ਬਿਨੁ ਪੂੰਜੀ॥੩॥*
*ਨਾਨਕ ਰਾਮ ਨਾਮੁ ਜਪਿ ਚੀਤ॥ ਸਿਮਰਿ ਸੁਆਮੀ ਹਰਿ ਸਾ ਮੀਤ॥ (ਪੰਨਾ ੧੯੮)*

**ਸੋਲਹੇ:** ਸੋਲਹੇ ਇਕ ਅਜਿਹਾ ਕਾਵਿ ਰੂਪ ਹੈ ਜਿਸ ਨਾਲ ਆਮ ਲੋਕਾਂ ਕੀ ਕਹਿੰਦੇ ਕਹਾਉਂਦੇ ਵਿਦਵਾਨਾਂ ਅਤੇ ਲੇਖਕਾਂ ਨੇ ਵੀ ਖਿਲਵਾੜ ਕੀਤਾ ਹੈ। ਬਹੁਤੀ ਵਾਰੀ 'ਸੋਲਹੇ' ਨੂੰ ਸ਼ਾਇਦ ਉਚਾਰਨ ਦੀ ਸੁਵਿਧਾ ਕਰ ਕੇ ਆਪਸ ਵਿਚ ਰਲਗੱਡ ਕਰ ਦਿੱਤਾ ਜਾਂਦਾ ਹੈ। ਅਸਲ ਵਿਚ ਤਿਪਦੇ, ਚਉਪਦੇ ਅਤੇ ਅਸਟਪਦੀਆਂ ਵਾਂਗ ਸੋਲਹੇ ਵੀ ਇਕ ਸ਼ੈਲੀਗਤ ਕਾਵਿ ਭੇਦ ਹੈ। ਇਸ ਨੂੰ ਸੋਲਹੀ ਵੀ ਕਿਹਾ ਜਾਂਦਾ ਰਿਹਾ ਹੈ। ਆਮ ਤੌਰ 'ਤੇ ਇਸ ਵਿਚ ਸੋਲ੍ਹਾਂ ਪਦੇ ਹੋਣ ਕਰਕੇ ਇਸ ਨੂੰ ਖੋੜਸਪਦੀ ਵੀ ਕਿਹਾ ਜਾਂਦਾ ਹੈ। ਇਸ ਵਿਚ ਪਦਿਆਂ ਦੀ ਗਿਣਤੀ ਇੱਕ ਜਾਂ ਦੋ ਜਾਂ ਘੱਟ-ਵੱਧ ਵੀ ਹੋ ਸਕਦੀ ਹੈ ਅਤੇ ਅਜਿਹਾ ਹੋਇਆ ਵੀ ਹੈ। ਹਰ ਇਕ ਪਦੇ ਦੇ ਪਹਿਲੇ ਅਤੇ ਦੂਜੇ ਬਿਸਰਾਮ ਉੱਤੇ ਤੁਕਾਂਤ ਮੇਲ ਖਾਂਦਾ ਹੈ ਅਤੇ ਇਨ੍ਹਾਂ ਤੁਕਾਂ ਦਾ ਅਕਾਰ ਲੱਗਭਗ ਇਕ ਸਮਾਨ ਹੁੰਦਾ ਹੈ, ਪਰ ਤੀਜੀ ਤੁਕ ਲੰਮੀ ਅਤੇ ਪਹਿਲੀ ਤੋਂ ਤਕਰੀਬਨ ਦੁਗਣੇ ਅਕਾਰ ਵਾਲੀ ਹੁੰਦੀ ਹੈ ਅਤੇ ਅੰਤ ਉੱਤੇ ਲੰਮੀ ਹੇਕ ਵਾਲਾ ਕੋਈ ਸ਼ਬਦ ਰਹਿੰਦਾ ਹੈ। ਇਸ ਤਰਾਂ ਹਰ ਇਕ ਪਦੇ ਵਿਚ ਤਿੰਨ ਪੰਕਤੀਆਂ ਹੁੰਦੀਆਂ ਹਨ।[੧੧] ਸੋਲਹੇ ਵਿਚ ਕਿਸੇ ਵਿਸ਼ੇਸ਼ ਛੰਦ ਦੇ ਨਿਯਮਾਂ ਦੀ ਪਾਲਣਾ ਨਹੀਂ ਹੁੰਦੀ, ਪਰ ਅਨਕਲਾ, ਚਿੱਤਰਕਲਾ ਆਦਿ ਛੰਦਾਂ ਦੇ ਲੱਛਣ ਕੁਝ ਹੱਦ ਤਕ ਇਨ੍ਹਾਂ ਵਿਚਲੇ ਪਦਿਆਂ ਉੱਤੇ ਘਟਦੇ ਪ੍ਰਤੀਤ ਹੁੰਦੇ ਹਨ, ਪਰ ਸੰਗੀਤ ਦੀ ਸੰਗੀਤਾਮਕਤਾ ਨੂੰ ਵਧੇਰੇ ਮਹੱਤਵ ਦਿੱਤਾ ਗਿਆ ਹੈ।[੧੨]

ਸੋਹਿਲਾ ਇਕ ਮੰਗਲਮਈ ਗੀਤ ਹੈ, ਜਿਸ ਵਿਚ ਕਿਸੇ ਦੀ ਮਹਿਮਾ ਤੇ ਜਸ ਦਾ ਗਾਇਨ ਹੁੰਦਾ ਹੈ। ਸੋਹਿਲਾ ਸ਼ਬਦ 'ਸੁਹੇਲਾ'-ਸੁ (ਸ੍ਰੇਸ਼ਟ) ਹੇਲਾ (ਖੇਡ) ਦੇ ਸੰਜੋਗ ਤੋਂ ਬਣਿਆ ਜਾਪਦਾ ਹੈ ਅਤੇ ਇਹ ਪਦ ਉਨ੍ਹਾਂ ਮੰਗਲ ਗੀਤਾਂ ਲਈ ਰੂੜ੍ਹ ਹੋ ਗਿਆ ਜਿਨ੍ਹਾਂ ਵਿਚ ਕਿਸੇ ਸ਼ਖ਼ਸ ਦੀ ਸੋਭਾ ਹੋਵੇ। ਸੋਲਹਾ ਅਤੇ ਸੋਹਿਲਾ ਬਾਰੇ ਹੋਰ ਵਿਆਖਿਆ ਕਰਦਾ ਹੋਇਆ ਡਾ. ਵਣਜਾਰਾ ਬੇਦੀ ਲਿਖਦਾ ਹੈ, " ਸੋਹਿਲੇ ਦਾ ਏਕੀਕਰਣ ਸੋਲਹੇ ਨਾਲ ਵੀ ਕਰ ਲਿਆ ਜਾਂਦਾ ਹੈ ਅਤੇ ਦੋਵੇਂ ਸ਼ਬਦ ਇਕ ਦੂਜੇ ਦੀ ਥਾਂ ਸਮਾਨਾਰਥਾਂ ਵਿਚ ਵੀ ਵਰਤ ਲਏ ਜਾਂਦੇ ਹਨ। ਪਰ ਸੋਲਹਾ ਪਦ ਅੰਕ-ਪਰਕ ਹੈ। ਲੋਕਧਾਰਾ ਅਨੁਸਾਰ ਪੂਰਨਤਾ ਦੀਆਂ ਸੋਲ੍ਹਾਂ ਕਲਾ ਹਨ। ਜਿਸ ਮਹਾਂਪੁਰਸ਼ ਵਿਚ ਸੋਲਾਂ ਕਲਾ ਹੋਣ, ਉਹ ਸੰਪੂਰਨ ਅਵਤਾਰ ਅਤੇ ਬ੍ਰਹਮ ਗਿਆਨੀ ਹੁੰਦਾ ਹੈ। ਪੁਰਾਣੇ ਵੇਲਿਆਂ ਵਿਚ ਨਵੇਂ ਜੰਮੇ ਬੱਚੇ ਵਿਚ ਸੋਲ੍ਹਾਂ ਕਲਾਂ ਦੀ ਸ਼ਕਤੀ ਦਾ ਸੰਚਾਰ ਕਰਨ ਲਈ ਇਕ ਰੀਤ ਸੋਲਹਾ ਕੀਤੀ ਜਾਂਦੀ ਸੀ। ਜਿਸ ਵਿਚ ਚਾਂਦੀ ਦੇ ਥਾਲ ਵਿਚ ਪਹਿਲਾਂ ਇਕ ਦੀਵਾ ਧਰ ਕੇ ਬੱਚੇ ਦੀ ਆਰਤੀ ਕੀਤੀ ਜਾਂਦੀ ਸੀ ਅਤੇ ਫਿਰ ਥਾਲ ਵਿਚ ਇਕ-ਇਕ ਕਰ ਕੇ ਉਦੋਂ ਤਕ ਦੀਵੇ ਵਧਾਉਂਦੇ ਚਲੇ ਜਾਂਦੇ, ਜਦੋਂ ਤਕ ਸੋਲਾਂ ਦੀਵੇ ਪੂਰੇ ਨਾ ਹੋ ਜਾਂਦੇ। ਫਿਰ ਸੋਲਾਂ ਦੀਵਿਆਂ ਦੀ ਆਰਤੀ ਉਤਾਰੀ ਜਾਂਦੀ ਤੇ ਨਾਲ ਹੀ 'ਸੋਹਿਲੇ' ਵੀ ਗਾਏ ਜਾਂਦੇ। ਸੋਲਹੇ ਦਾ ਸੰਬੰਧ ਸੋਲਾਂ ਦੇ ਅੰਕ ਨਾਲ ਹੈ। ਇਸ ਅੰਕ-ਪਰਕ ਛੰਦ ਰੂਪ ਦੇ ਸੋਲਾਂ ਬੰਦ ਹੁੰਦੇ ਹਨ, ਪਰ ਇਸ ਦੀ ਬਿਰਤੀ 'ਸੋਹਿਲੇ' ਵਾਲੀ ਹੁੰਦੀ ਹੈ। 'ਸੋਹਿਲੇ' ਵਾਂਗ 'ਸੋਲਹੇ' ਵਿਚ ਵੀ ਸੋਭਾ ਅਤੇ ਮਹਿਮਾ ਹੁੰਦੀ ਹੈ। ਸੋਹਿਲੇ ਦੋ ਵਿਸ਼ੇਸ਼ ਮੰਗਲ ਮੌਕਿਆਂ ਉੱਪਰ ਗਾਏ ਜਾਂਦੇ ਹਨ। ਇਕ ਤਾਂ ਬੱਚੇ ਦੇ ਜਨਮ ਸਮੇਂ, ਦੂਜਾ ਕੁੜਮਾਈ ਸਮੇਂ।[੧੩]

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੋਲਹੇ ਕੇਵਲ ਮਾਰੂ ਰਾਗ ਵਿਚ ਹੀ ਲਿਖੇ ਗਏ ਹਨ, ਹੋਰ ਕਿਧਰੇ ਨਹੀਂ। ਇਨ੍ਹਾਂ ਦੇ ਰਚਣਹਾਰੇ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮਾਰੂ ਰਾਗ ਵਿਚਲੇ ਸੋਹਲਿਆਂ ਵਿਚ ਗੁਰਮਤਿ ਦਰਸ਼ਨ ਦੇ ਬਾਣੀ ਸਿਧਾਂਤਾਂ ਦੇ ਨਾਲ-ਨਾਲ ਬ੍ਰਹਿਮੰਡ ਦੀ ਉਤਪਤੀ, ਵਿਕਾਸ ਤੇ ਪਸਾਰ ਦੇ ਪ੍ਰਸੰਗ ਵਿਚ ਅਕਾਲ ਪੁਰਖ ਦੀ ਸੋਭਾ ਤੇ ਵਡਿਆਈ ਦਾ ਗਾਇਨ ਹੈ। ਬ੍ਰਹਿਮੰਡ ਦਾ ਪ੍ਰਭੂ ਵਿੱਚੋਂ ਉਤਪੰਨ ਹੋ ਕੇ ਉਸੇ ਵਿਚ ਲੀਨ ਹੋ ਜਾਣ ਦੀ ਖੇਡ ਦਾ ਵਰਣਨ ਹੈ ਅਤੇ ਇਸ ਸਾਰੀ ਖੇਡ ਪਿੱਛੇ ਸੂਤਰਧਾਰ ਪ੍ਰਭੂ ਆਪ ਹੈ। ਇੰਜ ਅਸੀਂ ਵੇਖਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੋਲਹਿਆਂ ਵਿਚ ਸੋਹਲਿਆਂ ਵਾਲੀ ਬਿਰਤੀ ਸਮਾਈ ਹੋਈ ਹੈ। ਪ੍ਰਭੂ ਦੀ ਸਿਫਤ ਸਲਾਹ ਕਰਦੇ ਵਕਤ ਇਸ ਵਿਚ ਉਸ ਦੇ ਸਿਫਤੀ ਨਾਂਵਾਂ ਦੀ ਇਕ ਝੜੀ ਜਿਹੀ ਲੱਗਦੀ ਮਹਿਸੂਸ ਹੁੰਦੀ ਹੈ ਜਿਵੇ:

*ਆਪੇ ਦਾਨਾ ਆਪੇ ਬੀਨਾ॥ ਆਪੇ ਆਪੁ ਉਪਾਇ ਪਤੀਨਾ॥*
*ਆਪੇ ਪਉਣੁ ਪਾਣੀ ਬੈਸੰਤਰੁ ਆਪੇ ਮੇਲਿ ਮਿਲਾਈ ਹੇ॥੩॥*
*ਆਪੇ ਸਸਿ ਸੂਰਾ ਪੂਰੋ ਪੂਰਾ॥ ਆਪੇ ਗਿਆਨਿ ਧਿਆਨਿ ਗੁਰੁ ਸੂਰਾ॥*

*ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੇ ਸਿਉ ਲਿਵ ਲਾਈ ਹੇ॥੪॥*
*ਆਪੇ ਪੁਰਖੁ ਆਪੇ ਹੀ ਨਾਰੀ॥ ਆਪੇ ਪਾਸਾ ਆਪੇ ਸਾਰੀ॥*
*ਆਪੇ ਪਿੜ ਬਾਧੀ ਜਗੁ ਖੇਲੈ ਆਪੇ ਕੀਮਤਿ ਪਾਈ ਹੇ॥੫॥. . .*
*ਆਪੇ ਰਤਨੁ ਅਨੂਪੁ ਅਮੋਲੋ॥ ਆਪੇ ਪਰਖੇ ਪੂਰਾ ਤੋਲੋ॥*
*ਆਪੇ ਕਿਸ ਹੀ ਕਸਿ ਬਖਸੇ ਆਪੇ ਦੇ ਲੈ ਭਾਈ ਹੇ॥੮॥*
*ਆਪੇ ਧਨਖੁ ਆਪੇ ਸਰਬਾਣਾ॥ ਆਪੇ ਸੁਘੜੁ ਸਰੂਪੁ ਸਿਆਣਾ॥*
*ਕਹਤਾ ਬਕਤਾ ਸੁਣਤਾ ਸੋਈ ਆਪੇ ਬਣਤ ਬਣਾਈ ਹੇ॥੯॥ (ਪੰਨਾ ੧੦੨੦)*

**ਰਾਇਸਾ:** ਉਲਟਬਾਂਸੀਆਂ ਵਾਂਗ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਿਸੇ ਬਾਣੀ ਦਾ ਨਾਂ ਰਾਇਸਾ ਨਹੀਂ, ਪਰ ਵਿਦਵਾਨਾਂ ਨੇ ਇਸ ਵਿਚਲੇ ਕਈਆਂ ਸ਼ਬਦਾਂ ਵਿਚ ਇਸ ਕਾਵਿ ਰੂਪ ਦੀ ਧੁਨੀ ਜ਼ਰੂਰ ਸੁਣੀ ਹੈ। ਰਾਇਸਾ ਸ਼ਬਦ ਦੀ ਉਤਪਤੀ 'ਰਾਸ' ਜਾਂ 'ਰਾਸਕ' ਸ਼ਬਦ ਤੋਂ ਹੋਈ ਮੰਨੀ ਜਾਂਦੀ ਹੈ। ਰਾਸਕ ਸ਼ਬਦ ਅਪਭ੍ਰੰਸ਼ ਤੇ ਪ੍ਰਾਚੀਨ ਰਾਜਸਥਾਨੀ ਵਿਚ ਰਾਉਸ, ਰਾਇਸ ਤੇ ਫਿਰ ਰਾਸੋ ਬਣ ਗਿਆ। ਜਿਸ ਪ੍ਰਕਾਰ ਪੰਜਾਬੀ ਵਿਚ ਵਾਰਾਂ ਸ਼ਾਂਤ ਤੇ ਬੀਰ ਰਸੀ ਦੋ ਤਰ੍ਹਾਂ ਦੀਆਂ ਹਨ, ਇਸੇ ਤਰ੍ਹਾਂ ਹਿੰਦੀ ਵਿਚ ਰਾਸਕ ਸਾਹਿਤ ਵੀ ਦੋ ਪ੍ਰਕਾਰ ਦਾ ਹੈ।[੧੪] ਸ਼ਬਦਾਰਥ ਵਿਚ ਦਿੱਤੇ ਅਰਥ ਅਨੁਸਾਰ ਰਾਜਪੂਤਾਨੇ ਦੀ ਤ੍ਰਿੰਗਲ ਭਾਸ਼ਾ ਵਿਚ ਰਾਇਸੋ ਇਤਿਹਾਸਿਕ ਕਥਾ ਜਾਂ ਪ੍ਰਸੰਗ ਨੂੰ ਕਹਿੰਦੇ ਹਨ, ਜਿਵੇਂ ਪ੍ਰਿਥਵੀ ਰਾਜ ਰਾਸੋ ਜਿਸ ਵਿਚ ਪ੍ਰਿਥਵੀ ਰਾਜ ਦੀ ਜੀਵਨ ਕਥਾ ਹੈ।[੧੫] ਇਨ੍ਹਾਂ ਦੋਹਾਂ ਪਰਿਭਾਸ਼ਾਵਾਂ ਅਨੁਸਾਰ ਰਾਇਸਾ/ਰਾਇਸੋ ਦਾ ਅਰਥ ਕਥਾ ਜਾਂ ਪ੍ਰਸੰਗ ਹੈ, ਜਿਸ ਦਾ ਵਿਧੀਵਤ ਸਾਹਿਤਕ ਰੂਪ ਹਿੰਦੀ ਵਿਚਲੇ ਰਾਸੋ ਸਾਹਿਤ ਵਿਚ ਵੇਖਣ ਨੂੰ ਮਿਲਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤਿਲੰਗ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਕ ਲਘੂ ਰਚਨਾ ਹੈ। ਜਿਸ ਬਾਰੇ ਦੱਸਿਆ ਜਾਂਦਾ ਹੈ ਕਿ ਇਹ ਸ਼ਬਦ ਕਈ ਲਿਖਤੀ ਬੀੜਾਂ ਦੇ ਤਤਕਰੇ ਵਿਚ ਰਾਇਸਾ ਮਹਲਾ ੧ ਕਰਕੇ ਵੀ ਲਿਖਿਆ ਹੈ।[੧੬] ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਦਸ ਪਦਿਆਂ ਵਾਲੀ ਲਘੂ ਰਚਨਾ ਵਿਚ ਪਰਮਾਤਮਾ ਨੂੰ ਨਾਇਕ ਮਿਥ ਕੇ ਉਸ ਦੀ ਉਸਤਤਿ ਤੇ ਕਰਤਵਾਂ ਦਾ ਰਾਇਸਾ ਲਿਖਿਆ ਹੈ। ਲਘੂ ਰਚਨਾ ਹੋਣ ਕਰਕੇ ਬੇਸ਼ੱਕ ਇਨ੍ਹਾਂ ਸ਼ਬਦਾਂ ਨੂੰ ਕਥਾ ਤੇ ਪ੍ਰਸੰਗ ਤਾਂ ਨਹੀਂ ਕਿਹਾ ਜਾ ਸਕਦਾ, ਪਰ ਸ਼ਾਂਤ-ਰਸੀ ਰਾਇਸਾ ਵਾਲਾ ਰੰਗ ਇਸ ਵਿਚ ਜ਼ਰੂਰ ਹੈ:

*ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ॥*
*ਆਪੇ ਜਾਣੈ ਕਰੇ ਆਪਿ ਜਿਨਿ ਵਾੜੀ ਹੈ ਲਾਈ॥*
*ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ॥ (ਪੰਨਾ ੭੨੪)*

ਤਿਲੰਗ ਰਾਗ ਵਿਚ ਹੀ ਇਸ ਤੋਂ ਅਗੇ ਸ੍ਰੀ ਗੁਰੂ ਰਾਮਦਾਸ ਜੀ ਦੀ ੨੨ ਪਦਿਆਂ ਦੀ ਇਕ ਲਘੂ ਰਚਨਾ ਹੈ, ਜਿਸ ਵਿਚ ਰਾਇਸਾ ਸ਼ਬਦ ਭਾਵੇਂ ਨਹੀਂ ਆਇਆ, ਪਰ ਡਾ. ਤਾਰਨ ਸਿੰਘ ਨੇ ਇਸ ਨੂੰ ਰੂਪਕ ਅਤੇ ਕਾਵਿਕ ਪੱਖ ਤੋਂ ਜਾਂਚਦਿਆਂ ਇਸ ਨੂੰ "ਹਰੀ ਦਾ ਰਾਇਸਾ" ਮੰਨਿਆ ਹੈ।[੧੭] ਇਸ ਦੀਆਂ ਅਰੰਭਲੀਆਂ

ਪੰਕਤੀਆਂ ਹਨ:

*ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ॥*
*ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ ਜਾਈਆ॥* *(ਪੰਨਾ ੭੨੪)*

**ਫੁਨਹੇ:** ਇਸ ਨੂੰ ਕਈ ਥਾਂਈਂ ਕਾਵਿ ਰੂਪ ਪਰ ਬਹੁਤੀ ਥਾਂਈਂ ਛੰਦ ਕਿਹਾ ਗਿਆ ਹੈ। 'ਫੁਨਹਾ' ਸੰਸਕ੍ਰਿਤ ਸ਼ਬਦ 'ਪੁਨਹ' ਦਾ ਤਦਭਵ ਹੈ। ਜਿਸ ਦਾ ਲਫ਼ਜ਼ੀ ਅਰਥ ਫਿਰ ਜਾਂ ਮੁੜ ਮੁੜ ਹੈ। ਇਸ ਵਿਚ ਕੋਈ ਇਕ ਸ਼ਬਦ ਘੜੀ ਮੁੜੀ ਵਰਤਿਆ ਜਾਣ ਕਰ ਕੇ ਇਸ ਨੂੰ ਫੁਨਹਾ ਕਿਹਾ ਗਿਆ ਹੈ। ਇਸ ਦਾ ਪਿਛੋਕੜ ਵੀ ਪੰਜਾਬੀ ਲੋਕ ਗੀਤਾਂ ਨਾਲ ਜਾ ਜੁੜਦਾ ਹੈ। ਕਈ ਪੰਜਾਬੀ ਲੋਕ ਗੀਤਾਂ ਵਿਚ "ਛੰਦ ਪਰਾਗੇ ਆਈਏ ਜਾਈਏ", "ਮਾਹੀ ਵੇ", "ਵਗਦੀ ਏ ਰਾਵੀ" ਅਤੇ "ਜੁਗਨੀ" ਆਦਿ ਸ਼ਬਦਾਂ ਦਾ ਦੁਹਰਾਉ ਸੰਗੀਤ ਉਤਪੰਨ ਕਰਨ ਲਈ ਕੀਤਾ ਗਿਆ ਹੈ।[੧੮] ਸ਼ਬਦਾਰਥ ਅਨੁਸਾਰ ਇਹ ਇਕ ਛੰਦ ਦਾ ਨਾਂ ਹੈ, ਜਿਸ ਵਿਚ ਕੋਈ ਲਫਜ਼ (ਜਿਵੇਂ ਹਰਿਹਾਂ) ਮੁੜ ਮੁੜ ਆਉਂਦਾ ਹੈ।[੧੯] ਮਹਾਨ ਕੋਸ਼ ਵਿਚ ਇਸ ਨੂੰ ਇਕ ਛੰਦ ਕਿਹਾ ਗਿਆ ਹੈ। ਜਿਸ ਦੇ ਹੋਰ ਨਾਂ ਹਨ, "ਹਰਿਹਾ", "ਚੰਦ੍ਰਾਯਣ", "ਪਰਿਹਾਂ" ਆਦਿ। ਇਸ ਦੇ ਲੱਛਣ ਹਨ ਚਾਰ ਚਰਣ, ਪ੍ਰਤਿ ਚਰਣ ੨੧ ਮਾਤ੍ਰਾਵਾਂ। ਪਹਿਲਾਂ ਬਿਸ਼ਰਾਮ ੧੧ ਉੱਪਰ ਅਤੇ ਦੂਜਾ ੧੦ ਉੱਪਰ।[੨੦] ਹਿੰਦੀ ਸਾਹਿਤ ਵਿਚ ਇਹ ਅੜਿੱਲ ਨਾਂ ਨਾਲ ਵਧੇਰੇ ਪ੍ਰਸਿੱਧ ਹੈ ਜਿਸ ਦੀ ਦਾਦੂ ਆਦਿ ਸੰਤਾਂ ਨੇ ਖੁੱਲ੍ਹ ਕੇ ਵਰਤੋਂ ਕੀਤੀ ਹੈ।[੨੧]

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਫੁਨਹੇ ਨਾਂ ਹੇਠ ਇੱਕ ਹੀ ਬਾਣੀ-ਖੰਡ ਹੈ, ਜੋ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਉਚਰਿਤ ਹੈ। ਇਸ ਬਾਣੀ-ਖੰਡ ਦੇ ੨੩ ਪਦੇ ਹਨ। ਬਹੁਤਿਆਂ ਪਦਿਆਂ ਦੀ ਅਖੀਰਲੀ ਸਤਰ ਵਿਚ "ਹਰਿਹਾਂ" ਸ਼ਬਦ ਦਾ ਦੁਹਰਾਉ ਹੈ। ਕੰਤ ਤੇ ਸੁਹਾਗਣ ਦੇ ਰੂਪਕਾਂ ਦੁਆਲੇ ਘੁੰਮਦੀ ਇਹ ਰਚਨਾ ਸ਼ਿੰਗਾਰ ਰਸ ਦਾ ਭਾਵ ਆਪਣੇ ਵਿਚ ਸਮੋਈ ਬੈਠੀ ਹੈ:

*ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ॥*
*ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ॥*
*ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ॥*
*ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ॥*
*ਜਿਸੁ ਘਰਿ ਵਸਿਆ ਕੰਤੁ ਸਾ ਵਡਭਾਗਣੇ॥*
*ਤਿਸੁ ਬਣਿਆ ਹਭੁ ਸੀਗਾਰੁ ਸਾਈ ਸੋਹਾਗਣੇ॥*
*ਹਉ ਸੁਤੀ ਹੋਇ ਅਚਿੰਤ ਮਨਿ ਆਸ ਪੁਰਾਈਆ॥*
*ਹਰਿਹਾਂ ਜਾ ਘਰਿ ਆਇਆ ਕੰਤੁ ਤ ਸਭੁ ਕਿਛੁ ਪਾਈਆ॥* *(ਪੰਨਾ ੧੩੬੧)*

ਇਨ੍ਹਾਂ ਕੁਝ ਕੁ ਅਲਪ ਚਰਚਿਤ ਕਾਵਿ ਰੂਪਾਂ ਦੇ ਇਸ ਸੰਖੇਪ ਵਿਸ਼ਲੇਸ਼ਣ ਤੋਂ ਬਾਅਦ ਇਹ ਸਿੱਟਾ ਨਿਕਲਦਾ ਹੈ ਕਿ ਇਨ੍ਹਾਂ ਅਤੇ ਦੂਜੇ ਹੋਰ ਕਾਵਿ ਰੂਪਾਂ ਬਾਰੇ ਅਗਲੇਰੀ ਵਿਸਤ੍ਰਿਤ ਚਰਚਾ ਦੀ ਲੋੜ ਹੈ। ਇੱਥੇ ਇਹ ਵੀ ਚਿਤਾਰਨਾ ਜ਼ਰੂਰੀ ਹੈ ਕਿ ਗੁਰਬਾਣੀ ਲੋਕਮੁੱਖੀ ਹੈ, ਇਹ ਸਮੂਹ ਨੂੰ ਸੰਬੋਧਿਤ ਹੈ। ਗੁਰਬਾਣੀ ਦਾ ਮੁੱਖ ਪ੍ਰਯੋਜਨ

ਲੋਕ ਸੰਚਾਰ, ਲੋਕ ਸੰਬੋਧਨ, ਲੋਕ ਉਪਦੇਸ਼ ਅਤੇ ਲੋਕ ਕਲਿਆਣ ਹੈ। 'ਲੋਕ' ਨੂੰ ਸੰਬੋਧਨ, ਹੋਣ ਕਰ ਕੇ ਬਾਣੀਕਾਰਾਂ ਨੇ ਲੋਕ ਕਾਵਿ ਰੂਪਾਂ ਦੀ ਭਰਪੂਰ ਵਰਤੋਂ ਕੀਤੀ, ਪਰ ਕਾਵਿ ਰੂਪਾਂ ਦੀ ਪ੍ਰਕਿਰਤੀ ਦੇ ਖੇਤਰ ਵਿਚ ਉਨ੍ਹਾਂ ਨੇ ਵੱਡੀ ਤਬਦੀਲੀ ਲਿਆਂਦੀ। ਇਸ ਤਬਦੀਲੀ ਨੂੰ ਕੁਝ ਵਿਦਵਾਨਾਂ ਨੇ ਰੁਪਾਂਤਰਣ ਵੀ ਕਿਹਾ ਹੈ। ਇਹ ਗੁਰੂ ਸਾਹਿਬਾਨ ਦੀ ਵਡਿਆਈ ਹੈ ਕਿ ਉਨ੍ਹਾਂ ਆਮ ਪ੍ਰਚਲਿਤ ਲੋਕ ਕਾਵਿ ਰੂਪਾਂ ਵਿਚ ਭਰਪੂਰ ਅਧਿਆਤਮਕ ਅਤੇ ਦਾਰਸ਼ਨਿਕ ਗਹਿਰਾਈ ਭਰ ਦਿੱਤੀ ਹੈ।

***ਹਵਾਲੇ ਟਿੱਪਣੀਆਂ:***

*੧. ਰਤਨ ਸਿੰਘ ਜੱਗੀ, ਗੁਰੂ ਗ੍ਰੰਥ ਵਿਸ਼ਵ ਕੋਸ਼, ਜਿਲਦ ਪਹਿਲੀ, ਸਫਾ ੩੩੫-੩੩੬*

*੨. ਵਿਸਮਾਦ ਨਾਦ, (ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਨੁੱਖਤਾ ਨੂੰ ਦੇਣ; ਵਿਸ਼ੇਸ਼ ਅੰਕ), ਜਨਵਰੀ ੧੯੯੪, ਸਫਾ ੨੩੬*

*੩. ਪੰਜਾਬੀ ਸਾਹਿਤ ਸੰਦਰਭ ਕੋਸ਼, ਸਫਾ ੧੧੫*

*੪. (ੳ) ਸਾਹਿਤ ਕੋਸ਼, ਪੰਨਾ ੧੫੮*

*(ਅ) ਪੰਜਾਬੀ ਲੋਕਧਾਰਾ ਵਿਸ਼ਵ ਕੋਸ਼, ਜਿਲਦ ਪਹਿਲੀ, ਸਫਾ ੧੪੪*

*੫. ਮਹਾਨ ਕੋਸ਼, ਸਫਾ ੧੧੩*

*੬. ਗੁਰੂ ਗ੍ਰੰਥ ਸੰਕੇਤ ਕੋਸ਼, ਸਫਾ ੧੦੩*

*੭. ਮਹਾਨ ਕੋਸ਼, ਸਫਾ ੩੦੦*

*੮. ਸਾਹਿਤ ਕੋਸ਼, ਸਫਾ ੩੯੪*

*੯. ਪੰਜਾਬੀ ਲੋਕ ਧਾਰਾ ਵਿਸ਼ਵਕੋਸ਼, ਜਿਲਦ ਚੌਥੀ, ਸਫਾ ੧੦੩੪*

*੧੦. ਗੁਰੂ ਗ੍ਰੰਥ ਵਿਸ਼ਵ ਕੋਸ਼, ਸਫਾ ੯*

*੧੧. ਸਾਹਿਤ ਕੋਸ਼, ਸਫਾ ੩੨੧*

*੧੨. ਮਹਾਨ ਕੋਸ਼, ਸਫਾ ੨੩੪*

*੧੩. ਪੰਜਾਬੀ ਲੋਕਧਾਰਾ ਵਿਸ਼ਵ ਕੋਸ਼, ਜਿਲਦ ਤੀਜੀ ਸਫਾ ੭੯੧-੭੯੨*

*੧੪. ਸਾਹਿਤ ਕੋਸ਼, ਸਫਾ ੮੭੫*

*੧੫. ਸ਼ਬਦਾਰਥ, ਸਫਾ ੭੨੫*

*੧੬. ਗੁਰੂ ਨਾਨਕ ਚਿੰਤਨ ਤੇ ਕਲਾ, ਸਫਾ ੮੩*

*੧੭. ਗੁਰੂ ਨਾਨਕ ਚਿੰਤਨ ਤੇ ਕਲਾ, ਸਫਾ ੭੨੫*

*੧੮. ਸਾਹਿਤ ਕੋਸ਼, ਸਫਾ ੯੨੬*

*੧੯. ਸ਼ਬਦਾਰਥ, ਸਫਾ ੧੩੬੧*

*੨੦. ਮਹਾਨ ਕੋਸ਼, ਸਫਾ ੭੭੬*

*੨੧. ਗੁਰੂ ਗ੍ਰੰਥ ਸੰਕੇਤ ਕੋਸ਼, ਸਫਾ ੨੪੭*

■

# ਵਰਤਮਾਨ ਜੀਵਨ-ਸ਼ੈਲੀ ਦੇ ਸੰਦਰਭ ਵਿਚ ਗੁਰਬਾਣੀ ਦੀ ਪ੍ਰਾਸੰਗਿਕਤਾ

*-ਡਾ. ਸੁਖਦੇਵ ਸਿੰਘ**

ਅਜੋਕਾ ਯੁੱਗ ਮਸ਼ੀਨੀਕਰਨ ਅਤੇ ਤਕਨਾਲੌਜੀ ਨਾਲ ਭਰਪੂਰ ਹੈ। ਨਿੱਤ ਹੋ ਰਹੀਆਂ ਨਵੀਨਤਮ ਖੋਜਾਂ ਨੇ ਮਨੁੱਖ ਨੂੰ ਨਾ ਕੇਵਲ ਅਨੇਕ ਪ੍ਰਕਾਰ ਦੀਆਂ ਸਹੂਲਤਾਂ ਹੀ ਪ੍ਰਦਾਨ ਕੀਤੀਆਂ ਹਨ, ਸਗੋਂ ਇਨ੍ਹਾਂ ਵਿਚ ਨਿਰੰਤਰ ਵਾਧਾ ਵੀ ਹੋ ਰਿਹਾ ਹੈ। ਜਿੱਥੇ ਤਕਨਾਲੌਜੀ ਦੇ ਵਿਕਾਸ ਸਦਕਾ ਬੇਸ਼ੁਮਾਰ ਸੁੱਖ-ਸਹੂਲਤਾਂ ਦੀ ਪ੍ਰਾਪਤੀ ਹੋਈ ਹੈ, ਉੱਥੇ ਮਾਨਵੀ ਜੀਵਨ ਦੀ ਗਤੀਸ਼ੀਲਤਾ ਵਿਚ ਬੜੀ ਤੇਜ਼ੀ ਵੀ ਆਈ ਹੈ। ਵਰਤਮਾਨ ਸਮੇਂ ਤਕਨਾਲੌਜੀ ਦੇ ਵਿਕਾਸ ਸਦਕਾ ਮਨੁੱਖੀ ਜੀਵਨ ਦੇ ਤਮਾਮ ਪ੍ਰਕਾਰ ਦੀਆਂ ਸੁੱਖ-ਸਹੂਲਤਾਂ ਨਾਲ ਸੰਪੰਨ ਹੋਣ ਦੇ ਸਕਾਰਾਤਮਕ ਪਹਿਲੂ ਦੇ ਨਾਲ-ਨਾਲ ਮਾਨਵੀ ਜੀਵਨ ਵਿਚ ਆਈ ਤੇਜ਼ੀ ਕਾਰਨ ਉਤਪੰਨ ਹੋਏ ਸੰਕਟ ਇਸਦੇ ਨਕਾਰਾਤਮਕ ਪੱਖਾਂ ਦੇ ਪਛਾਣ-ਚਿੰਨ੍ਹ ਵਜੋਂ ਵੀ ਦ੍ਰਿਸ਼ਟੀਗੋਚਰ ਹੁੰਦੇ ਹਨ। ਮਾਨਵੀ ਜ਼ਿੰਦਗੀ ਵਿਚ ਆਈ ਤੇਜ਼ ਰਫ਼ਤਾਰ ਨੇ ਅਜੋਕੇ ਮਨੁੱਖ ਦੀ ਜੀਵਨ-ਸ਼ੈਲੀ ਵਿਚ ਅਨੇਕਾਂ ਅਜਿਹੇ ਪਰਿਵਰਤਨ ਲਿਆਂਦੇ ਹਨ ਜਿਨ੍ਹਾਂ ਦੀ ਪ੍ਰਕਿਰਤੀ ਰਸਾਤਲਮੁੱਖ ਹੈ। "ਵਿਸ਼ਵੀਕਰਣ ਅਤੇ ਪੂੰਜੀ ਦੀ ਸਰਦਾਰੀ ਸਥਾਪਿਤ ਕਰਨ ਵਾਲਾ ਅਜੋਕਾ ਦੌਰ ਸਾਨੂੰ ਖਪਤ-ਵਸਤਾਂ ਦੀ ਚਮਕ-ਦਮਕ ਦਿਖਾ ਕੇ ਨਿਰੋਲ ਭੌਤਿਕ ਸੁਖਾਂ ਦੀ ਪ੍ਰਾਪਤੀ ਦੇ ਰਾਹ ਤੋਰ ਰਿਹਾ ਹੈ। ਇਹ ਵਿਵਸਥਾ ਮਨੁੱਖ ਨੂੰ ਹੋਰਨਾਂ ਵਸਤਾਂ ਵਾਂਗ ਬਜ਼ਾਰ ਦੀ ਇਕ ਵਸਤ ਬਣਾਉਣਾ ਲੋੜਦੀ ਹੈ। ਇਸੇ ਭਰਮ-ਜਾਲ ਵਿਚ ਫਸ ਕੇ ਅਜੋਕਾ ਮਨੁੱਖ ਹਰ ਹੀਲੇ ਅਮੀਰ ਅਤੇ ਸਫਲ ਹੋਣ ਲਈ ਮੁਕਾਬਲੇ ਦੀ ਅੰਨ੍ਹੀ ਦੌੜ ਵਿਚ ਪਿਆ ਹੋਇਆ ਹੈ, ਜਿਸ ਨਾਲ ਉਸ ਦਾ ਵਾਸਤਵਿਕ ਅਮਨ-ਚੈਨ ਕਿਧਰੇ ਗੁਆਚਦਾ ਜਾ ਰਿਹਾ ਹੈ। ਗੁਰਬਾਣੀ ਅਜੋਕੀ ਵਿਵਸਥਾ ਹੱਥੋਂ ਹੋ ਰਹੇ ਮਨੁੱਖ ਦੇ ਅਮਾਨਵੀਕਰਣ ਅਤੇ ਮਸ਼ੀਨੀਕਰਨ ਦਾ ਢੁਕਵਾਂ ਪ੍ਰਤਿ-ਉੱਤਰ ਪ੍ਰਦਾਨ ਕਰਦੀ ਹੈ। ਇਹ ਧਨ-ਪਦਾਰਥਾਂ ਅਤੇ ਸੁਖ-ਸਹੂਲਤਾਂ ਨੂੰ ਨਕਾਰਦੀ ਨਹੀਂ ਸਗੋਂ ਉਨ੍ਹਾਂ ਦਾ ਉੱਚਿਤ ਉਪਯੋਗ ਕਰਨ ਦੀ ਚੇਤਨਾ ਜਗਾਉਂਦੀ ਹੈ।"[੧]

ਇਸ ਤਰ੍ਹਾਂ ਅਜੋਕੇ ਮਨੁੱਖ ਦੀ ਜੀਵਨ-ਸ਼ੈਲੀ ਅਨੇਕਾਂ ਤਰੁੱਟੀਆਂ ਨਾਲ ਭਰਪੂਰ ਹੈ। ਭੱਜ-ਦੌੜ, ਆਪਾ-ਧਾਪੀ, ਅਸੰਜਮ, ਮਾਨਸਿਕ ਦੁਰਦਸ਼ਾ ਅਜੋਕੇ ਮਨੁੱਖ ਦੀ ਹੋਣੀ ਹੈ। ਇਸ ਦੇ ਪਿੱਛੇ ਉਸ ਦਾ ਜਿਊਣ-ਢੰਗ ਹੀ ਪ੍ਰਮੁੱਖ ਕਾਰਨ ਹੈ। ਅਜਿਹੇ ਤਰੁੱਟੀਜਨਕ ਵਾਤਾਵਰਣ ਵਿਚ ਮਾਨਵ ਲਈ ਸੁਚੱਜੀ ਜੀਵਨ-ਸ਼ੈਲੀ ਪ੍ਰਸਤੁਤ ਕਰਨ ਅਤੇ ਉਸ ਦੇ ਅਨੁਸਾਰੀ ਬਣਨ ਦੀ ਪ੍ਰੇਰਨਾ ਅਥਵਾ ਦਿਸ਼ਾ-ਨਿਰਦੇਸ਼ਨ ਦਾ ਪ੍ਰਕਾਰਜ ਗੁਰਬਾਣੀ ਬਾਖੂਬੀ ਕਰਦੀ ਹੈ। "ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਿਰਜਣਾ ਮੱਧਕਾਲ ਵਿਚ ਹੋਈ ਹੈ, ਪਰ ਇਸ ਦੇ ਕ੍ਰਾਂਤੀਕਾਰੀ ਪ੍ਰਵਚਨ ਵਿਚ ਅਨੇਕਾਂ ਅੰਤਰ-

**ਪ੍ਰੋਜੈਕਟ ਫੈਲੋ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ।*

ਦ੍ਰਿਸ਼ਟੀਆਂ ਅਜਿਹੀਆਂ ਹਨ ਜੋ ਅਜੋਕੇ ਭਾਰਤੀ ਸਮਾਜ-ਸੱਭਿਆਚਾਰ ਲਈ ਹੀ ਨਹੀਂ ਸਗੋਂ ਸਮੁੱਚੀ ਮਨੁੱਖ ਜਾਤੀ ਲਈ ਵੀ ਅਤਿਅੰਤ ਸਾਰਥਕ ਅਤੇ ਪ੍ਰਾਸੰਗਿਕ ਹਨ।"[੨]

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਜਿਹੇ 'ਸਚਿਆਰ' ਮਨੁੱਖ ਦਾ ਸੰਕਲਪ ਸਿਰਜਦੀ ਹੈ ਜੋ ਸਬਰ-ਸੰਤੋਖ ਦਾ ਧਾਰਨੀ, ਸੱਚ ਦੇ ਮਾਰਗ 'ਤੇ ਚੱਲਣ ਵਾਲਾ, ਸੰਜਮੀ, ਸਰਬੱਤ ਦਾ ਭਲਾ ਮੰਗਣ ਵਾਲਾ ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਮੁਕਤ ਹੋਵੇ। ਅਜਿਹਾ 'ਸਚਿਆਰ' ਮਨੁੱਖ ਬਣਨ ਲਈ ਦਿਸ਼ਾ-ਨਿਰਦੇਸ਼ ਵੀ ਗੁਰਬਾਣੀ ਵਿਚ ਹੀ ਨਿਰਧਾਰਿਤ ਕੀਤੇ ਗਏ ਹਨ। "ਮਿਹਨਤ ਕਰਨੀ, ਇਮਾਨਦਾਰੀ ਵਰਤਣੀ, ਬਿਨਾਂ ਕਿਸੇ ਭੇਦ-ਭਾਵ ਦੇ ਨਾਮ ਜਪਣਾ, ਵੰਡ ਛਕਣਾ ਅਤੇ ਸਾਥੀਆਂ ਦੇ ਦੁੱਖ-ਸੁੱਖ ਵਿਚ ਪਰਉਪਕਾਰੀ ਭਾਵਨਾ ਨਾਲ ਸ਼ਰੀਕ ਹੋਣਾ ਅਤੇ ਨਿੱਜਵਾਦ, ਨਿੱਜਲਾਭ, ਹਉਂਵਾਦ, ਕੂੜਵਾਦ, ਭੰਡਵਾਦ ਨੂੰ ਜੀਵਨ ਵਿੱਚੋਂ ਮਨਫ਼ੀ ਕਰਨ ਵਾਲੇ ਮਾਨਵ-ਹਿੱਤੂ ਸਿਧਾਂਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਅਮੋਲਕ ਰਤਨ ਹਨ।"[੩] ਇਹ ਸਮੁੱਚੇ ਦਿਸ਼ਾ-ਨਿਰਦੇਸ਼ ਹੀ ਸਚਿਆਰ ਬਣਨ ਦੇ ਰਾਹੇ ਪਏ ਮਨੁੱਖ ਦੀ ਜੀਵਨ-ਸ਼ੈਲੀ ਨੂੰ ਪ੍ਰਭਾਵਿਤ ਕਰਦੇ ਹਨ ਅਥਵਾ ਜੀਵਨ-ਸ਼ੈਲੀ ਹੋ ਨਿਬੜਦੇ ਹਨ। ਇਸੇ ਲਈ ਵਰਤਮਾਨ ਦੌਰ ਦੀ ਗਿਰਾਵਟਮੂਲਕ ਜੀਵਨ-ਸ਼ੈਲੀ ਦੇ ਸੰਦਰਭ ਵਿਚ ਗੁਰਬਾਣੀ ਦੀ ਪ੍ਰਾਸੰਗਿਕਤਾ ਬੜੀ ਮਹੱਤਵਪੂਰਨ ਹੋ ਜਾਂਦੀ ਹੈ।

ਜੀਵਨ-ਸ਼ੈਲੀ ਮਾਨਵੀ ਜੀਵਨ ਦੇ ਜਿਊਣ-ਢੰਗ ਨੂੰ ਕਿਹਾ ਜਾਂਦਾ ਹੈ। ਮਨੁੱਖ ਆਪਣਾ ਦੈਨਿਕ ਕਾਰ-ਵਿਹਾਰ ਜਿਸ ਢੰਗ-ਤਰੀਕੇ ਨਾਲ ਕਰਦਾ ਹੈ ਅਥਵਾ ਸਮੁੱਚੀ ਜ਼ਿੰਦਗੀ ਜਿਸ ਪੱਧਰ ਉੱਪਰ ਜਿਊਂਦਾ ਹੈ ਉਹ ਉਸ ਦੀ ਜੀਵਨ ਸ਼ੈਲੀ ਅਖਵਾਉਂਦੀ ਹੈ। "ਜਿਊਣ-ਢੰਗ ਜਾਂ ਜੀਵਨ-ਸ਼ੈਲੀ ਕਿਸੇ ਵਿਅਕਤੀ ਜਾਂ ਸਮੂਹ ਦੇ ਵਤੀਰੇ ਅਤੇ ਮੁੱਲਾਂ ਨੂੰ ਪ੍ਰਤਿਪਾਦਤ ਕਰਦੀ ਹੈ।"[੪] ਤਰਜ਼-ਏ-ਜ਼ਿੰਦਗੀ ਦੇ ਅੰਤਰਗਤ ਆਰਥਿਕ, ਸਮਾਜਿਕ, ਸੱਭਿਆਚਾਰਕ, ਧਾਰਮਿਕ ਪੱਧਰ ਆ ਜਾਂਦੇ ਹਨ ਜੋ ਮਾਨਵ ਦੇ ਦੈਨਿਕ ਵਿਹਾਰ ਅਤੇ ਰਹਿਣ-ਸਹਿਣ ਨੂੰ ਪ੍ਰਭਾਵਿਤ ਕਰਦੇ ਹਨ। ਜ਼ਿੰਦਗੀ ਜਿਊਣ ਦੇ ਵਿਭਿੰਨ ਮਾਪਦੰਡ ਹਨ ਜੋ ਸਿੱਧੇ ਤੌਰ 'ਤੇ ਵਿਅਕਤੀ ਦੇ ਸਰੀਰ ਅਤੇ ਮਾਨਸਿਕਤਾ ਨੂੰ ਪ੍ਰਭਾਵਿਤ ਕਰਦੇ ਹਨ। ਜੇਕਰ ਵਿਅਕਤੀ ਦੀ ਜੀਵਨ-ਸ਼ੈਲੀ ਕੁਰੀਤੀਜਨਕ ਹੋਵੇ ਤਾਂ ਉਸ ਦਾ ਸਰੀਰਿਕ ਅਤੇ ਮਾਨਸਿਕ ਤੌਰ 'ਤੇ ਪ੍ਰੇਸ਼ਾਨ ਹੋਣਾ ਲਾਜ਼ਮੀ ਹੈ। ਅਜਿਹਾ ਜਿਊਣ-ਢੰਗ ਵਿਅਕਤੀ ਨੂੰ ਰਸਾਤਲ ਵੱਲ ਲੈ ਜਾਂਦਾ ਹੈ। ਇਸ ਦੀ ਨਿਸਬਤ ਸੁਚੱਜੀ ਜੀਵਨ-ਸ਼ੈਲੀ ਵਿਅਕਤੀ ਨੂੰ ਸੰਤੁਸ਼ਟੀ ਪ੍ਰਦਾਨ ਕਰਦੀ ਹੈ। ਇਸ ਤਰ੍ਹਾਂ ਦੂਸਰੀ ਕਿਸਮ ਦੀ ਜੀਵਨ-ਸ਼ੈਲੀ ਮਨੁੱਖ ਲਈ ਹਿੱਤਕਾਰੀ ਹੈ।

ਵਰਤਮਾਨ ਦੌਰ ਤੇਜ਼ ਰਫਤਾਰੀ ਵਾਲਾ ਹੈ। ਅਜੋਕੇ ਸਮੇਂ ਮਸ਼ੀਨੀਕਰਨ, ਕੰਪਿਊਟਰੀਕਰਨ ਅਤੇ ਤਕਨਾਲੌਜੀ ਦੇ ਵਿਕਾਸ ਕਾਰਨ ਜ਼ਿੰਦਗੀ ਦੀ ਰਫ਼ਤਾਰ ਬਹੁਤ ਤੇਜ਼ ਹੋ ਗਈ ਹੈ। ਅਜਿਹੇ ਦੌਰ ਵਿਚ ਹਫ਼ੜਾ-ਦਫੜੀ, ਭੱਜ-ਦੌੜ, ਬੇਚੈਨੀ ਅਜੋਕੇ ਮਨੁੱਖ ਦੀ ਹੋਣੀ ਬਣ ਗਈ ਹੈ। ਮਨੁੱਖ ਭੌਤਿਕ ਵਸਤਾਂ ਦੀ ਪ੍ਰਾਪਤੀ ਦੀ ਇੱਛਾ ਅਤੇ ਇਸ ਇੱਛਾ ਦੀ ਪੂਰਤੀ ਕਰਨ ਦੇ ਯਤਨਾਂ ਵਿਚ ਪੂਰਨ ਰੂਪ ਵਿਚ ਖਚਿਤ ਹੋ ਚੁੱਕਾ

ਹੈ। ਭੱਜ-ਦੌੜ ਭਰੀ ਜ਼ਿੰਦਗੀ ਕਾਰਨ ਮਨੁੱਖ ਦੀ ਜੀਵਨ-ਸ਼ੈਲੀ ਵਿਚ ਅਜਿਹੇ ਚੋਖੇ ਪਰਿਵਰਤਨ ਆਏ ਹਨ ਜਿਨ੍ਹਾਂ ਦੀ ਪਹੁੰਚ ਨਕਾਰਾਤਮਕ ਪ੍ਰਭਾਵ ਵਾਲੀ ਹੈ। ਅਜੋਕੇ ਦੌਰ ਵਿਚ ਜੀਵਨ-ਸ਼ੈਲੀ ਪੂਰਨਭਾਂਤ ਵਿਗਾੜ ਭਰਪੂਰ ਹੋ ਚੁੱਕੀ ਹੈ। ਇਸ ਸੰਦਰਭ ਵਿਚ ਕੇਵਲ ਪਦਾਰਥਕ ਵਸਤਾਂ ਹੀ ਮਨੁੱਖੀ ਸੋਚ ਅਤੇ ਵਿਹਾਰ ਦੇ ਕੇਂਦਰ ਵਿਚ ਆ ਗਈਆਂ ਹਨ ਜਿਨ੍ਹਾਂ ਦੇ ਕਾਰਨ ਅਜੋਕਾ ਮਨੁੱਖ ਪਦਾਰਥਵਾਦੀ ਸੋਚ ਨਾਲ ਪੂਰਨਭਾਂਤ ਲਬਰੇਜ਼ ਹੋ ਚੁੱਕਾ ਹੈ। ਵਰਤਮਾਨ ਸਮੇਂ ਮਨੁੱਖ ਦਾ ਹਰੇਕ ਕਰਮ, ਹਰੇਕ ਯਤਨ ਨਾ ਕੇਵਲ ਭੌਤਿਕ ਵਸਤਾਂ ਦੀ ਪ੍ਰਾਪਤੀ ਅਤੇ ਇਸ ਦੇ ਸੰਗ੍ਰਹਿ ਵੱਲ ਹੀ ਸੇਧਿਤ ਹੈ ਸਗੋਂ ਇਨ੍ਹਾਂ ਪਦਾਰਥਕ ਵਸਤਾਂ ਵਿਚ ਕਿਸ ਪ੍ਰਕਾਰ ਹੋਰ ਵਾਧਾ ਕੀਤਾ ਜਾ ਸਕਦਾ ਹੈ ਇਹ ਸੋਚ ਵੀ ਹਮੇਸ਼ਾਂ ਮਨੁੱਖ ਉੱਪਰ ਭਾਰੂ ਰਹਿੰਦੀ ਹੈ।

ਵਰਤਮਾਨ ਦੌਰ ਵਿਚ ਦੂਸਰੇ ਤੋਂ ਅੱਗੇ ਲੰਘਣ ਦੀ ਅਮੁੱਕ ਦੌੜ ਨੇ ਵਿਅਕਤੀ ਕੋਲੋਂ ਉਸ ਦਾ ਸੁੱਖ-ਚੈਨ, ਸੰਜਮ ਅਤੇ ਮਾਨਸਿਕ ਸੰਤੁਸ਼ਟੀ ਖੋਹ ਲਈ ਹੈ। ਅਜੋਕੇ ਸਮੇਂ ਜੀਵਨ ਦੇ ਰੁਝੇਵੇਂ ਇਸ ਕਿਸਮ ਹੋ ਗਏ ਹਨ ਕਿ ਹਰ ਮਾਨਵ ਸਮੇਂ ਦੀ ਕਮੀਂ ਮਹਿਸੂਸ ਕਰਦਾ ਹਫੜਾ-ਦਫ਼ੜੀ ਵਿਚ ਵਿਚਰਦਾ ਨਜ਼ਰ ਆਉਂਦਾ ਹੈ। ਅਜਿਹੀ ਭੱਜ-ਦੌੜ ਭਰੀ ਜ਼ਿੰਦਗੀ ਵਿਚ ਤਨਾਉ ਦਾ ਵਧਣਾ ਕੁਦਰਤੀ ਹੈ। ਅੱਜ ਸਮਾਜ ਦਾ ਹਰੇਕ ਵਰਗ ਤਨਾਉ ਨਾਲ ਪੀੜਤ ਹੈ। ਸਮਾਜ ਵਿਚ ਫੈਲੀ ਗਲ-ਵੱਢ ਮੁਕਾਬਲੇ ਦੀ ਦੌੜ ਵਿਅਕਤੀ ਨੂੰ ਕਦੇ ਵੀ ਚੈਨ ਨਾਲ ਬੈਠਣ ਨਹੀਂ ਦਿੰਦੀ। ਪ੍ਰਾਪਤ ਵਸਤੂ ਦੀ ਖ਼ੁਸ਼ੀ ਅਤੇ ਸੰਤੁਸ਼ਟੀ ਨਾਲੋਂ ਅਪ੍ਰਾਪਤੀ ਦੇ ਦੁੱਖ, ਅਸੰਤੁਸ਼ਟੀ ਨੂੰ ਪ੍ਰਾਥਮਿਕਤਾ ਦੇਣ ਕਾਰਨ ਵਧੇਰੇ ਲੋਕ ਉਦਾਸੀਨਤਾ ਵਰਗੀ ਮਾਨਸਿਕ ਬਿਮਾਰੀ ਦਾ ਸ਼ਿਕਾਰ ਹੋ ਰਹੇ ਹਨ। ਇਹ ਸਥਿਤੀ ਉਸ ਸਮੇਂ ਭਿਆਨਕ ਰੂਪ ਅਖਤਿਆਰ ਕਰ ਲੈਂਦੀ ਹੈ ਜਦੋਂ ਇਸ ਅਲਾਮਤ ਦੀ ਤੀਖਣਤਾ ਕਾਰਨ ਵਿਅਕਤੀ ਖ਼ੁਦਕੁਸ਼ੀ ਕਰਨ ਦੀ ਹੱਦ ਤਕ ਪਹੁੰਚ ਜਾਂਦਾ ਹੈ।

ਲਾਲਸਾਮਈ ਮਾਨਸਿਕਤਾ ਅਜੋਕੀ ਜੀਵਨ-ਸ਼ੈਲੀ ਦਾ ਪ੍ਰਮੁੱਖ ਅੰਗ ਹੈ। ਅੱਜ ਮਨੁੱਖੀ ਜੀਵਨ ਵਿਚ ਭੌਤਿਕ ਵਸਤਾਂ ਦੀ ਵਧ ਰਹੀ ਬੇਤਹਾਸ਼ਾ ਲਾਲਸਾ ਦਾ ਕੋਈ ਅੰਤ ਨਹੀਂ ਹੈ। ਭਾਵੇਂ ਕਿ ਲਾਲਸਾ ਇਕ ਮਨੁੱਖੀ ਪ੍ਰਵਿਰਤੀ ਹੈ, ਪਰੰਤੂ ਧਰਮ-ਸ਼ਾਸਤਰਾਂ ਵਿਚ ਇਸ ਉੱਪਰ ਨਿਯੰਤਰਣ ਕਰਨ ਦੀ ਪ੍ਰੇਰਨਾ ਕੀਤੀ ਗਈ ਹੈ। ਅਜੋਕੇ ਦੌਰ ਵਿਚ ਵਿਸ਼ਵੀਕਰਨ ਦੇ ਪ੍ਰਭਾਵ ਅਧੀਨ ਲਾਲਸਾ ਵਧੇਰੇ ਵਿਅਕਤੀ ਕੇਂਦਰਿਤ ਹੋ ਗਈ ਹੈ। "ਪਰਵਾਰ ਦੀ ਸਾਂਝੀ ਚੀਜ਼ ਦੀ ਥਾਂ ਵਿਅਕਤੀ ਆਪਣੇ ਏਕਾਧਿਕਾਰ ਵਾਲੀ ਵੱਖਰੀ ਵਸਤੂ ਚਾਹੁੰਦਾ ਹੈ। ਨਿੱਜਤਾ ਦੇ ਨਾਂ 'ਤੇ ਵਸਤਾਂ ਦੀ ਅਮੁੱਕ ਲੜੀ ਹੈ ਜਿਨ੍ਹਾਂ ਨੂੰ ਵਿਅਕਤੀ ਪ੍ਰਾਪਤ ਕਰਨਾ ਚਾਹੁੰਦਾ ਹੈ। ਪਰਵਾਰ ਦੀ ਥਾਂ ਖ਼ਪਤ ਆਧਾਰਿਤ ਵਿਵਸਥਾ ਵਿਚ ਹਰ ਵਿਅਕਤੀ ਨੂੰ ਖ਼ਪਤ ਦਾ ਅਜ਼ਾਦਾਨਾ ਯੂਨਿਟ ਬਣਾ ਦਿੱਤਾ ਜਾਂਦਾ ਹੈ। ਇਸੇ ਲਈ ਹੁਣ ਘਰ ਵਿਚ ਹਰੇਕ ਜੀਅ ਦੇ ਸੌਣ ਲਈ ਵੱਖਰਾ ਕਮਰਾ ਜ਼ਰੂਰੀ ਹੁੰਦਾ ਜਾ ਰਿਹਾ ਹੈ ਤੇ ਇਸ ਤੋਂ ਅੱਗੇ ਹਰੇਕ ਸੌਣ-ਕਮਰੇ ਵਿਚ ਵੱਖਰਾ ਟੀ. ਵੀ. ਲੋੜੀਂਦਾ ਹੈ। ਹਰੇਕ ਵਿਅਕਤੀ ਕੋਲ ਆਪਣਾ ਵੱਖਰਾ ਵਾਹਨ ਹੋਣਾ ਚਾਹੀਦਾ ਹੈ। ਇਸ ਸਾਰੇ ਕੁਝ ਨੂੰ ਇਸ ਤਰ੍ਹਾਂ ਸਾਡੇ ਜ਼ਿਹਨ ਵਿਚ ਬਿਠਾਇਆ ਜਾ ਰਿਹਾ ਹੈ ਕਿ ਅਸੀਂ ਇਸ ਨੂੰ

ਆਪਣੀਆਂ ਬੁਨਿਆਦੀ ਜ਼ਰੂਰਤਾਂ ਵਿਚ ਸ਼ਾਮਲ ਕਰ ਲਿਆ।"[੫]

ਵਧ ਰਹੀ ਲਾਲਸਾ ਹੀ ਅਜੋਕੇ ਸਮਾਜ ਵਿਚ ਦਿਨੋਂ-ਦਿਨ ਵਧ ਰਹੀਆਂ ਅਪਰਾਧਿਕ ਘਟਨਾਵਾਂ ਦਾ ਕਾਰਨ ਹੈ। ਵਧ ਰਹੀਆਂ ਲਾਲਸਾਵਾਂ ਅਤੇ ਉਨ੍ਹਾਂ ਦੀ ਪੂਰਤੀ ਦੇ ਸਾਧਨਾਂ ਵਿਚ ਕਮੀ ਕਾਰਨ ਵਿਅਕਤੀ ਅਨੈਤਿਕ ਢੰਗ-ਤਰੀਕਿਆਂ ਨਾਲ ਇਨ੍ਹਾਂ ਦੀ ਪੂਰਤੀ ਕਰਨੀ ਚਾਹੁੰਦਾ ਹੈ। ਪਦਾਰਥਕ ਸੁੱਖ-ਸਹੂਲਤਾਂ ਦੀ ਪ੍ਰਾਪਤੀ ਲਈ ਪੈਸਾ ਚਾਹੀਦਾ ਹੈ ਜਿਸ ਨੂੰ ਹਰ ਵਿੰਗੇ-ਟੇਡੇ ਢੰਗ ਨਾਲ ਪੈਦਾ ਕਰਨਾ ਜ਼ਰੂਰੀ ਹੈ। ਇਸ ਖ਼ਾਤਰ ਚੋਰੀ, ਠੱਗੀ, ਰਿਸ਼ਵਤ, ਝੂਠ, ਮੱਕਾਰੀ, ਫਰੇਬੀ ਆਦਿ ਕੁਝ ਵੀ ਕਰਨਾ ਪਵੇ ਸਭ ਜਾਇਜ਼ ਹੈ।[੬] ਇਹ ਪ੍ਰਵਿਰਤੀ ਬਹੁਤ ਹੱਦ ਤਕ ਸਮਾਜ ਦੇ ਅਪਰਾਧੀਕਰਨ ਲਈ ਜ਼ਿੰਮੇਵਾਰ ਹੈ। ਸਮਾਜ ਵਿਚ ਚੁਫੇਰੇ ਫ਼ੈਲੀ ਰਿਸ਼ਵਤਖੋਰੀ, ਲੁੱਟ-ਖੋਹ, ਜ਼ਬਰ-ਜਿਨਾਹ, ਕਤਲ ਅਤੇ ਹੋਰ ਅਪਰਾਧਿਕ ਘਟਨਾਵਾਂ ਪਿੱਛੇ ਲਾਲਸਾਵਾਂ ਦੀ ਪੂਰਤੀ ਦਾ ਅਨੈਤਿਕ ਢੰਗ-ਤਰੀਕਾ ਕੰਮ ਕਰਦਾ ਹੁੰਦਾ ਹੈ। ਇਹ ਅਜੋਕੇ ਦੌਰ ਦੀ ਤ੍ਰਾਸਦੀ ਹੀ ਹੈ ਕਿ ਅੱਜਕਲ੍ਹ ਤਕਰੀਬਨ ਹਰੇਕ ਵਿਅਕਤੀ ਐਸ਼-ਓ-ਇਸ਼ਰਤ ਭਰਪੂਰ ਜੀਵਨ-ਸ਼ੈਲੀ ਖਾਤਰ ਅਨੈਤਿਕ ਕਾਰਜ ਕਰਨ ਲਈ ਤਿਆਰ-ਬਰ-ਤਿਆਰ ਰਹਿੰਦਾ ਹੈ। ਅਜੋਕੀ ਜੀਵਨ-ਸ਼ੈਲੀ ਵਿਚ ਸਬਰ-ਸੰਤੋਖ ਦੀ ਪੂਰਨ ਘਾਟ ਹੈ। ਹਰੇਕ ਮਨੁੱਖ ਚਾਹੁੰਦਾ ਹੈ ਕਿ ਉਸ ਦਾ ਜੀਵਨ ਨਾ ਕੇਵਲ ਸਹੂਲਤ ਸੰਪੰਨ ਅਤੇ ਐਸ਼-ਓ-ਇਸ਼ਰਤ ਦੇ ਸਾਧਨਾਂ ਨਾਲ ਭਰਪੂਰ ਹੋਵੇ ਸਗੋਂ ਇਹ ਨਿਰੰਤਰ ਵਿਕਸਿਤ ਵੀ ਹੋਵੇ। ਅਜਿਹੀਆਂ ਪ੍ਰਾਪਤੀਆਂ ਦੀ ਚਿੰਤਾ ਅਤੇ ਦੌੜ ਵਿਚ ਅਜੋਕਾ ਮਨੁੱਖ ਆਪਣਾ ਸਰੀਰਿਕ ਅਤੇ ਮਾਨਸਿਕ ਸੁੱਖ-ਚੈਨ ਗੁਆ ਚੁੱਕਾ ਹੈ। ਭੌਤਿਕ ਵਸਤਾਂ ਦੀ ਪ੍ਰਾਪਤੀ ਹਿੱਤ ਮਨੁੱਖ ਦਿਨ-ਰਾਤ ਖਚਿਤ ਹੈ। ਪ੍ਰਾਪਤ ਵਸਤਾਂ ਨਾਲ ਸੰਤੁਸ਼ਟ ਹੋਣ ਦੀ ਨਿਸਬਤ ਅਪ੍ਰਾਪਤ ਵਸਤਾਂ ਦੀ ਪ੍ਰਾਪਤੀ ਨੂੰ ਪ੍ਰਾਥਮਿਕਤਾ ਦੇਣੀ ਅਤ੍ਰਿਪਤੀ ਦਾ ਮੁੱਖ ਕਾਰਨ ਹੈ। ਗੁਰਬਾਣੀ ਇਸੇ ਅਤ੍ਰਿਪਤੀ ਦੇ ਵਿਪਰੀਤ ਸੰਤੋਖ ਨੂੰ ਪ੍ਰਾਥਮਿਕਤਾ ਦਿੰਦੀ ਹੈ। ਬਾਣੀਕਾਰ ਭੌਤਿਕ ਪਦਾਰਥਾਂ ਦੀ ਪ੍ਰਾਪਤੀ ਵਿਚ ਖਚਿਤ ਨਾ ਹੋਣ ਦੀ ਪ੍ਰੇਰਨਾ ਕਰਦੇ ਹਨ:

*ਅਨਿਕ ਭੋਗ ਬਿਖਿਆ ਕੇ ਕਰੈ॥ ਨਹ ਤ੍ਰਿਪਤਾਵੈ ਖਪਿ ਖਪਿ ਮਰੈ॥*
*ਬਿਨਾ ਸੰਤੋਖ ਨਹੀ ਕੋਊ ਰਾਜੈ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥* (ਪੰਨਾ ੨੭੯)

'ਅਨਿਕ ਭੋਗ' ਵਿਚ ਲਿਪਤ ਮਨੁੱਖ ਅਤ੍ਰਿਪਤ ਜੀਵਨ ਜਿਊਂਦਾ ਹੈ ਅਤੇ ਅਜਿਹੀ ਜੀਵਨ ਸਥਿਤੀ ਤੋਂ ਮੁਕਤੀ 'ਸੰਤੋਖ' ਧਾਰਨ ਕੀਤੇ ਬਿਨਾਂ ਨਹੀਂ ਹੋ ਸਕਦੀ। ਜੇਕਰ ਪਦਾਰਥਕ ਵਸਤਾਂ ਦਾ ਸੰਗ੍ਰਹਿ ਕਰਨ ਦੀ ਅਮੁੱਕ ਦੌੜ ਵਿਚ ਲੱਗਾ ਮਨੁੱਖ ਸਹਿਜ ਭਰਪੂਰ ਜੀਵਨ-ਸ਼ੈਲੀ ਧਾਰਨ ਕਰ ਕੇ ਸੰਤੋਖੀ ਜੀਵਨ ਬਤੀਤ ਕਰਨ ਲੱਗ ਪਵੇ ਤਾਂ ਉਸ ਦੀਆਂ ਤਮਾਮ ਸਮੱਸਿਆਵਾਂ ਦਾ ਹੱਲ ਲਾਜ਼ਮੀ ਹੈ।

ਭੱਜ-ਦੌੜ ਭਰੀ ਅਜੋਕੀ ਜੀਵਨ ਸ਼ੈਲੀ ਵਿਚ ਵਿਅਕਤੀ ਦਾ ਤਨਾਉ-ਗ੍ਰਸਤ ਹੋ ਜਾਣਾ ਲਾਜ਼ਮੀ ਹੈ। ਤਨਾਉ ਦੀ ਤੀਬਰਤਾ ਵਿਅਕਤੀ ਨੂੰ ਉਦਾਸੀਨਤਾ (Depression) ਰੂਪੀ ਮਾਨਸਿਕ ਬਿਮਾਰੀ ਦੇ ਰੂਪ ਵਿਚ ਆ ਚੰਬੜਦੀ ਹੈ। ਤਨਾਉ ਜਾਂ ਚਿੰਤਾ ਦੇ ਕਰਕੇ ਹੀ ਅਨੇਕਾਂ ਹੋਰ ਬਿਮਾਰੀਆਂ ਵਿਅਕਤੀ ਨੂੰ ਘੇਰ ਲੈਂਦੀਆਂ ਹਨ। 'ਚਿੰਤਾ

ਚਿਤਾ ਸਮਾਨ' ਦੀ ਲੋਕੋਕਤੀ ਇਸ ਦੇ ਮਾਰੂ ਪ੍ਰਭਾਵ ਨੂੰ ਪ੍ਰਗਟਾਉਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਨੂੰ ਚਿੰਤਾ ਕਾਰਨ ਉਪਜਣ ਵਾਲੀਆਂ ਬਿਮਾਰੀਆਂ ਪ੍ਰਤੀ ਸੁਚੇਤ ਕੀਤਾ ਗਿਆ ਹੈ:

*ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ॥* *(ਪੰਨਾ ੭੦)*

ਇਸ ਸਥਿਤੀ ਵਿਚ ਗੁਰਬਾਣੀ ਮਨੁੱਖ ਨੂੰ ਚਿੰਤਾ-ਗ੍ਰਸਤ ਹੋਣ ਨਾਲੋਂ ਚਿੰਤਾ-ਮੁਕਤ ਰਹਿਣ ਦਾ ਉਪਦੇਸ਼ ਦਿੰਦੀ ਹੈ। ਅਸਲ ਵਿਚ ਅਜੋਕਾ ਮਨੁੱਖ ਫ਼ਾਲਤੂ ਕਿਸਮ ਦੀਆਂ ਚਿੰਤਾਵਾਂ ਨੂੰ ਆਪਣੇ ਉੱਪਰ ਹਾਵੀ ਕਰ ਲੈਂਦਾ ਹੈ ਅਤੇ ਅਨੇਕਾਂ ਅਜਿਹੇ ਰੋਗ ਸਹੇੜ ਲੈਂਦਾ ਹੈ ਜਿਸ ਦਾ ਮੂਲ ਕਾਰਨ ਚਿੰਤਾ ਦੀ ਹੈ। ਗੁਰਬਾਣੀ ਇਸ ਤੱਥ ਦੀ ਪਹਿਚਾਣ ਕਰ ਕੇ ਮਾਨਵ ਨੂੰ ਸੁਚੱਜੀ ਸੇਧ ਦਿੰਦੀ ਹੋਈ ਚਿੰਤਾ-ਮੁਕਤ ਰਹਿਣ ਦੀ ਪ੍ਰੇਰਨਾ ਦਿੰਦੀ ਹੈ:

*ਚਿੰਤਾ ਛਡਿ ਅਚਿੰਤੁ ਰਹੁ ਨਾਨਕ ਲਗਿ ਪਾਈ॥* *(ਪੰਨਾ ੫੧੭)*

ਇਸ ਤਰ੍ਹਾਂ ਅਜੋਕੀ ਜੀਵਨ-ਸ਼ੈਲੀ ਵਿਚ ਵਿਆਪਤ ਤਨਾਉ ਦੇ ਪ੍ਰਸੰਗ ਵਿਚ ਗੁਰਬਾਣੀ ਦਾ ਚਿੰਤਾ-ਮੁਕਤ ਰਹਿਣ ਦਾ ਉਪਦੇਸ਼ ਨਿਰਸੰਦੇਹ ਮਹੱਤਵਪੂਰਨ ਹੈ। ਮਨੁੱਖ ਇਸ ਉਪਦੇਸ਼ ਅਨੁਸਾਰ ਆਪਣੀ ਜੀਵਨ-ਸ਼ੈਲੀ ਢਾਲ ਕੇ ਤਮਾਮ ਪ੍ਰਕਾਰ ਦੀਆਂ ਸਮੱਸਿਆਵਾਂ ਤੋਂ ਮੁਕਤ ਸੁਖਮਈ ਜੀਵਨ ਬਤੀਤ ਕਰ ਸਕਦਾ ਹੈ।

ਅਜੋਕੀ ਜੀਵਨ-ਸ਼ੈਲੀ ਵਿੱਚੋਂ ਮਾਨਵੀ ਕਦਰਾਂ-ਕੀਮਤਾਂ ਦਾ ਮਨਫ਼ੀ ਹੋਣਾ ਵੀ ਇਕ ਚਿੰਤਾਜਨਕ ਵਰਤਾਰਾ ਹੈ। ਅਜੋਕੇ ਭੱਜ ਦੌੜ ਭਰੇ ਵਾਤਾਵਰਣ ਵਿਚ ਮਾਨਵੀ ਕਦਰਾਂ-ਕੀਮਤਾਂ ਸੰਬੰਧੀ ਚਿੰਤਨ ਤੋਂ ਇਲਾਵਾ ਇਨ੍ਹਾਂ ਦੀ ਹੋਂਦ ਅਤੇ ਸਥਾਪਤੀ ਪ੍ਰਤੀ ਸੁਹਿਰਦ ਯਤਨਾਂ ਦੀ ਘਾਟ ਹੈ। ਨਿੱਜਲਾਭ ਅਥਵਾ ਸੁਆਰਥ ਨੂੰ ਪ੍ਰਾਥਮਿਕਤਾ ਦੇਣ ਦੀ ਬਿਰਤੀ ਕਾਰਨ ਸਿਹਤਮੰਦ ਕਦਰਾਂ-ਕੀਮਤਾਂ ਨੂੰ ਵੱਡੀ ਢਾਹ ਲੱਗੀ ਹੈ। ਇਹੀ ਕਾਰਨ ਹੈ ਕਿ ਵਰਤਮਾਨ ਜੀਵਨ-ਸ਼ੈਲੀ ਵਿੱਚੋਂ ਇਮਾਨਦਾਰੀ, ਪਰਹਿੱਤ ਦਾ ਧਿਆਨ, ਦੂਸਰੇ ਦੀ ਸਹਾਇਤਾ, ਸਰਬੱਤ ਦਾ ਭਲਾ ਮੰਗਣ ਵਰਗੇ ਉਚੇਰੇ ਨੈਤਿਕ ਮੁੱਲ ਮਨਫ਼ੀ ਹੁੰਦੇ ਜਾ ਰਹੇ ਹਨ। ਇਸ ਦੇ ਨਾਲ ਹੀ 'ਨਾਮ ਜਪਣ', 'ਕਿਰਤ ਕਰਨ', 'ਵੰਡ ਛਕਣ' ਵਰਗੀਆਂ ਨੈਤਿਕ ਕਦਰਾਂ ਜਿਨ੍ਹਾਂ ਉੱਪਰ ਸਮੁੱਚਾ ਨੈਤਿਕ ਮੁੱਲ-ਵਿਧਾਨ ਆਸ਼ਰਿਤ ਸੀ, ਵਰਤਮਾਨ ਸਮੇਂ ਅਲੋਪ ਹੁੰਦੀਆਂ ਜਾ ਰਹੀਆਂ ਹਨ। ਇਸ ਦੀ ਜਗ੍ਹਾ ਨਿੱਜਲਾਭ, ਭ੍ਰਿਸ਼ਟਾਚਾਰ, ਸੁਆਰਥ ਪੂਰਤੀ ਵਰਗੇ ਔਗੁਣ ਜੀਵਨ-ਸ਼ੈਲੀ ਦਾ ਮਜ਼ਬੂਤ ਅੰਗ ਬਣਦੇ ਜਾ ਰਹੇ ਹਨ। ਇਸ ਤੋਂ ਇਲਾਵਾ ਮਨੁੱਖ ਦੀ ਸਵੈ-ਕੇਂਦਰਿਤ ਪ੍ਰਵਿਰਤੀ ਵੀ ਮਨੁੱਖੀ ਕਦਰਾਂ-ਕੀਮਤਾਂ ਦੇ ਘਾਣ ਦਾ ਵੱਡਾ ਕਾਰਨ ਬਣਦੀ ਹੈ। ਅਜੋਕੀ ਜੀਵਨ-ਸ਼ੈਲੀ ਤਹਿਤ ਮਾਨਵੀ ਕਦਰਾਂ-ਕੀਮਤਾਂ ਵਿਚ ਆਏ ਨਿਘਾਰ ਦੇ ਪ੍ਰਸੰਗ ਵਿਚ ਗੁਰਬਾਣੀ ਨੈਤਿਕ ਕਦਰਾਂ-ਕੀਮਤਾਂ ਦੀ ਪੁਨਰ-ਸਥਾਪਤੀ ਦਾ ਕਾਰਜ ਸੁਦ੍ਰਿੜ੍ਹਤਾ ਪੂਰਵਕ ਕਰ ਸਕਦੀ ਹੈ। 'ਨਾਮ ਜਪਣ', 'ਕਿਰਤ ਕਰਨ', 'ਵੰਡ ਛਕਣ' ਵਰਗੀਆਂ ਉਚੇਰੀਆਂ ਨੈਤਿਕ ਕਦਰਾਂ-ਕੀਮਤਾਂ ਦੀ ਪ੍ਰਸਤੁਤੀ ਅਤੇ ਪ੍ਰਚਾਰ ਗੁਰਬਾਣੀ ਦਾ ਪਰਮ ਮਨੋਰਥ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਸਾਰਿਆ ਗਿਆ ਸਦਾਚਾਰ-

ਸ਼ਾਸਤਰ ਮਾਨਵ-ਚੇਤਨਾ ਵਿਚ ਅਜਿਹੀ ਸੋਚ ਪੈਦਾ ਕਰਨ ਵਾਲਾ ਹੈ ਜੋ ਮਨੁੱਖ ਨੂੰ ਕਰਮ-ਖੇਤਰ ਵਿਚ ਸਮੁੱਚੀ ਮਾਨਵ-ਜਾਤੀ ਦੀ ਭਲਾਈ ਹਿੱਤ ਸਮਾਜਿਕ ਜ਼ਿੰਮੇਵਾਰੀ ਨੂੰ ਨਿਭਾਉਣ ਹਿੱਤ ਕਾਰਜਸ਼ੀਲ ਹੋਣ ਦੀ ਪ੍ਰੇਰਣਾ ਕਰਦਾ ਹੈ।[੭] ਅਜੋਕੀ ਜੀਵਨ-ਸ਼ੈਲੀ ਵਿਚ ਕਿਰਤ ਕੀਤੇ ਬਿਨ੍ਹਾਂ ਅਮੀਰ ਬਣਨ ਦੀ ਪ੍ਰਵਿਰਤੀ ਭਾਰੂ ਹੈ ਅਤੇ ਲੁੱਟ-ਖੋਹ, ਚੋਰੀ, ਠੱਗੀ ਆਦਿ ਦੀਆਂ ਵਧਦੀਆਂ ਘਟਨਾਵਾਂ ਇਸ ਦਾ ਪ੍ਰਤੱਖ ਪ੍ਰਮਾਣ ਹਨ। ਇਸ ਪ੍ਰਸੰਗ ਵਿਚ ਗੁਰਬਾਣੀ ਦਾ ਕਿਰਤ ਕਰ ਕੇ ਖਾਣ ਅਤੇ ਆਪਣੀਆਂ ਬੁਨਿਆਦੀ ਲੋੜਾਂ ਦੀ ਪੂਰਤੀ ਕਰ ਕੇ ਇਸ ਕਮਾਈ ਵਿੱਚੋਂ ਲੋੜਵੰਦਾਂ ਦੀ ਸਹਾਇਤਾ ਕਰਨ ਦਾ ਸਦਾਚਾਰਕ ਉਪਦੇਸ਼ ਨਿਸ਼ਚੈ ਹੀ ਨਰੋਈਆਂ ਕਦਰਾਂ-ਕੀਮਤਾਂ ਦੀ ਪੁਨਰ ਸਥਾਪਤੀ ਵੱਲ ਕ੍ਰਾਂਤੀਕਾਰੀ ਕਦਮ ਹੈ:

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ (ਪੰਨਾ ੧੨੪੫)*

ਵਰਤਮਾਨ ਸਮੇਂ ਤਨਾਉਪੂਰਨ ਅਤੇ ਭੱਜ-ਦੌੜ ਭਰੀ ਜੀਵਨ-ਸ਼ੈਲੀ ਕਾਰਨ ਲੋਕਾਂ ਵਿਚ ਸਹਿਣਸ਼ੀਲਤਾ ਘਟਦੀ ਜਾ ਰਹੀ ਹੈ। ਪਦਾਰਥਕ ਵਸਤਾਂ ਦੇ ਇਕੱਤ੍ਰੀਕਰਨ ਦੀ ਦੌੜ ਵਿਚ ਖਚਿਤ ਹੋਇਆ ਮਨੁੱਖ ਮਿੱਤਰਤਾਪੂਰਨ ਭਾਵਾਂ ਤੋਂ ਵਿਹੂਣਾ ਹੁੰਦਾ ਜਾ ਰਿਹਾ ਹੈ। ਅਜਿਹੇ ਕੁਰੀਤੀਪੂਰਨ ਵਾਤਾਵਰਨ ਵਿਚ ਗੁਰਬਾਣੀ ਦੀ ਮਿੱਤਰਾਂ ਦੇ ਨਾਲ-ਨਾਲ ਦੁਸ਼ਮਣਾਂ ਨਾਲ ਵੀ ਮਿੱਤਰਤਾਪੂਰਨ ਵਿਹਾਰ ਕਰਨ ਦੀ ਪ੍ਰੇਰਨਾ ਉਚੇਰੀਆਂ ਨੈਤਿਕ ਕਦਰਾਂ ਨੂੰ ਦ੍ਰਿੜ੍ਹਾਉਣ ਦਾ ਕਾਰਜ ਕਰਦੀ ਹੈ:

*ਸਹਣ ਸੀਲ ਸੰਤੰ ਸਮ ਮਿਤ੍ਰਸ੍ਹ ਦੁਰਜਨਹ॥ (ਪੰਨਾ ੧੩੫੬)*

ਇਸ ਪ੍ਰਕਾਰ ਉਚੇਰੀਆਂ ਨੈਤਿਕ ਕਦਰਾਂ-ਕੀਮਤਾਂ ਜਿਨ੍ਹਾਂ ਦਾ ਅਜੋਕੀ ਜੀਵਨ-ਸ਼ੈਲੀ ਵਿੱਚੋਂ ਵਿਸਥਾਪਨ ਹੋ ਚੁੱਕਾ ਹੈ, ਦੀ ਪੁਰਨ ਸਥਾਪਤੀ ਦੇ ਪ੍ਰਸੰਗ ਵਿਚ ਗੁਰਬਾਣੀ ਅਤੀ ਮਹੱਤਵਪੂਰਨ ਭੂਮਿਕਾ ਅਦਾ ਕਰ ਸਕਦੀ ਹੈ ਅਤੇ ਇਸ ਸੰਬੰਧੀ ਇਸ ਦੇ ਸੁਚੱਜੇ ਦਿਸ਼ਾ-ਨਿਰਦੇਸ਼ ਗ੍ਰਹਿਣ ਕਰਨਾ ਅਜੋਕੇ ਸਮੇਂ ਦੀ ਜ਼ਰੂਰਤ ਦੀ ਹੈ।

ਇਸ ਤੋਂ ਇਲਾਵਾ ਵਰਤਮਾਨ ਜੀਵਨ ਵਿਚ ਵਧੀ ਭੱਜ-ਦੌੜ ਕਾਰਨ ਮਨੁੱਖ ਦੀਆਂ ਖਾਣ-ਪੀਣ ਦੀਆਂ ਆਦਤਾਂ ਵਿਚ ਵੀ ਭਾਰੀ ਬਦਲਾਉ ਵਾਪਰੇ ਹਨ। ਰੁਝੇਵਿਆਂ ਦੀ ਬਹੁਤਾਤ ਕਾਰਨ ਫਾਸਟ-ਫੂਡ ਉੱਪਰ ਨਿਰਭਰਤਾ ਵਿਚ ਵਾਧਾ ਹੋਇਆ ਹੈ। ਦੈਨਿਕ ਜੀਵਨ ਵਿਚ ਕੰਪਿਊਟਰ ਦੀ ਵੱਧ ਰਹੀ ਵਰਤੋਂ ਅਤੇ ਤਕਨਾਲੌਜੀ ਦੇ ਵਿਕਾਸ ਕਾਰਨ ਬੈਠਣ (Sitting) ਵਾਲੇ ਕੰਮ ਵਧ ਗਏ ਹਨ। ਅਜਿਹੇ ਕੰਮ ਕਰਦਿਆਂ ਬਰਗ਼ਰ, ਹੋਟਡੋਗ, ਸੈਂਡਵਿਚ ਵਰਗੇ ਪੈਕਟਬੰਦ ਫ਼ਾਸਟ-ਫ਼ੂਡ ਵਿਅੰਜਨਾਂ ਦਾ ਉਪਭੋਗ ਕਰਨਾ ਅਜੋਕੇ ਮਨੁੱਖ ਦੀ ਲੋੜ ਅਥਵਾ ਮਜ਼ਬੂਰੀ ਬਣ ਗਈ ਹੈ। ਬਜ਼ਾਰੀ ਖਾਣ-ਪੀਣ, ਸੰਤੁਲਿਤ ਆਹਾਰ ਦੀ ਕਮੀ ਅਤੇ ਸਰੀਰਕ ਮਿਹਨਤ ਦੀ ਅਣਹੋਂਦ ਕਾਰਨ ਅਜੋਕੇ ਮਨੁੱਖ ਨੂੰ ਅਨੇਕਾਂ ਸਰੀਰਕ ਬਿਮਾਰੀਆਂ ਚਿੰਬੜ ਗਈਆਂ ਹਨ। ਵਰਤਮਾਨ ਸਮੇਂ ਜਨ-ਮਾਨਸ ਵਿਚ ਵਧ ਰਹੀ ਮੋਟਾਪੇ ਦੀ ਦਰ ਨਿਰੰਤਰ ਭਿਆਨਕ ਰੂਪ ਅਖ਼ਤਿਆਰ ਕਰ ਰਹੀ ਹੈ। ਮੋਟਾਪਾ ਕਈ ਹੋਰ ਬਿਮਾਰੀਆਂ ਦੀ ਜੜ੍ਹ ਹੈ ਅਤੇ ਇਸ ਦਾ ਮੂਲ ਕਾਰਨ ਖਾਣ-ਪੀਣ ਦੀਆਂ ਆਦਤਾਂ ਵਿਚ ਆਏ ਵਿਗਾੜਾਂ ਵਿਚ

ਨਿਹਿਤ ਹੈ। ਅਜੋਕੀ ਜੀਵਨ-ਸ਼ੈਲੀ ਵਿਚ ਖਾਣ-ਪੀਣ ਦੀਆਂ ਬਦਲੀਆਂ ਆਦਤਾਂ ਅਤੇ ਇਸ ਦੇ ਮਨੁੱਖ ਉੱਪਰੇ ਪਏ ਨਕਾਰਾਤਮਕ ਪ੍ਰਭਾਵਾਂ ਦੇ ਸਬੰਧ ਵਿਚ ਗੁਰਬਾਣੀ ਦੀ ਪ੍ਰਾਸੰਗਿਕਤਾ ਅਤਿ ਮਹੱਤਵਜਨਕ ਹੈ। ਗੁਰਬਾਣੀ ਅਜਿਹੇ ਆਹਾਰ ਦਾ ਖੰਡਨ ਕਰਦੀ ਹੈ ਜਿਸ ਨਾਲ ਮਨ ਵਿਕਾਰਗ੍ਰਸਤ ਹੋਵੇ:

*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥* (ਪੰਨਾ ੧੬)

ਗੁਰਬਾਣੀ ਵਿਚ ਮਨੁੱਖ ਨੂੰ ਅਜਿਹਾ ਸੰਤੁਲਿਤ ਆਹਾਰ ਗ੍ਰਹਿਣ ਕਰਨ ਦੀ ਪ੍ਰੇਰਨਾ ਕੀਤੀ ਗਈ ਹੈ ਜਿਸ ਨਾਲ ਤਨ-ਮਨ ਦੀ ਤੰਦਰੁਸਤੀ ਕਾਇਮ ਰਹੇ। ਅਜੋਕਾ ਮਨੁੱਖ ਗੁਰਬਾਣੀ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ "ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ" ਵਾਲੇ ਖਾਣ-ਪੀਣ ਤੋਂ ਕਿਨਾਰਾਕਸ਼ੀ ਕਰ ਕੇ ਆਪਣੀ ਜੀਵਨ-ਸ਼ੈਲੀ ਵਿਚ ਸੰਤੁਲਿਤ, ਪੌਸ਼ਟਿਕ ਅਹਾਰ ਨੂੰ ਸ਼ਾਮਲ ਕਰ ਲਵੇ, ਤਾਂ ਉਹ ਅਰੋਗ ਤਨ ਦੇ ਨਾਲ-ਨਾਲ ਅਰੋਗ ਮਨ ਦਾ ਮਾਲਕ ਵੀ ਬਣ ਸਕਦਾ ਹੈ। ਇਸ ਤਰ੍ਹਾਂ ਅਜੋਕੀ ਵਿਕਾਰਗ੍ਰਸਤ ਜੀਵਨ-ਸ਼ੈਲੀ ਵਿਚ ਤਰੁੱਟੀਜਨਕ ਭੋਜਨ-ਪ੍ਰਬੰਧ ਦੇ ਸੁਧਾਰ ਹਿੱਤ ਗੁਰਬਾਣੀ ਸੁਚੱਜੀ ਅਗਵਾਈ ਕਰਨ ਦਾ ਮਾਦਾ ਰੱਖਦੀ ਹੈ।

ਇਸ ਦੇ ਨਾਲ ਹੀ ਵਰਤਮਾਨ ਜੀਵਨ-ਸ਼ੈਲੀ ਵਿਚ ਨਸ਼ਿਆਂ ਦਾ ਵਧਦਾ ਪ੍ਰਚਲਨ ਵੀ ਇਕ ਖ਼ਤਰਨਾਕ ਵਰਤਾਰੇ ਦੇ ਤੌਰ 'ਤੇ ਦ੍ਰਿਸ਼ਟਮਾਨ ਹੁੰਦਾ ਹੈ। ਭੱਜ-ਦੌੜ, ਅਪ੍ਰਾਪਤੀ ਦੀ ਮਾਯੂਸੀ ਅਤੇ ਅਨੇਕਾਂ ਹੋਰ ਚਿੰਤਾਵਾਂ ਅਤੇ ਕਿਰਿਆਵਾਂ ਮਨੁੱਖ ਨੂੰ ਸਰੀਰਕ ਅਤੇ ਮਾਨਸਿਕ ਤੌਰ 'ਤੇ ਥਕਾ ਦਿੰਦੀਆਂ ਹਨ। ਥੱਕਿਆ-ਟੁੱਟਿਆ ਮਨੁੱਖ ਆਪਣੇ ਆਪ ਨੂੰ ਥੋੜ੍ਹਾ ਚਿਰ ਸਕੂਨ ਦੇਣ ਲਈ ਨਸ਼ੇ ਦਾ ਸਹਾਰਾ ਲੈਂਦਾ ਹੈ। ਵਿਆਹ, ਪਾਰਟੀ ਜਾਂ ਹੋਰ ਪਰਵਾਰਿਕ ਸਮਾਗਮਾਂ ਉੱਤੇ ਸ਼ਰਾਬ ਪੀਣ/ਪਿਆਉਣ ਦਾ ਰਿਵਾਜ ਅਜੋਕੀ ਜੀਵਨ-ਸ਼ੈਲੀ ਵਿਚ ਨਸ਼ਿਆਂ ਦੇ ਵਿਆਪਤ ਪ੍ਰਚਲਨ ਦਾ ਪ੍ਰਤੱਖ ਪ੍ਰਮਾਣ ਹੈ। ਨਸ਼ਿਆਂ ਨੂੰ ਫੈਸ਼ਨ ਦੇ ਤੌਰ 'ਤੇ ਲੈਣ ਦੀ ਪ੍ਰਵਿਰਤੀ ਵੀ ਨੌਜਵਾਨ ਪੀੜੀ ਨੂੰ ਇਕ ਮਾਰੂ ਰਾਹ ਉੱਤੇ ਤੋਰ ਰਹੀ ਹੈ। ਸ਼ਰਾਬ ਤੋਂ ਇਲਾਵਾ ਅਨੇਕਾਂ ਕਿਸਮਾਂ ਦੇ ਹੋਰ ਖ਼ਤਰਨਾਕ ਨਸ਼ੇ ਦੈਨਿਕ ਜੀਵਨ ਦਾ ਅਟੁੱਟ ਅੰਗ ਬਣ ਰਹੇ ਹਨ। ਮਹਿੰਗੇ ਨਸ਼ਿਆਂ ਦੀ ਪ੍ਰਾਪਤੀ ਖ਼ਾਤਿਰ ਲੁੱਟ-ਖੋਹ, ਚੋਰੀ, ਡਾਕੇ, ਕਤਲ ਆਦਿ ਅਪਰਾਧਿਕ ਘਟਨਾਵਾਂ ਵਿਚ ਵੀ ਵੱਡੀ ਗਿਣਤੀ ਵਿਚ ਵਾਧਾ ਹੋ ਰਿਹਾ ਹੈ। ਪੰਜਾਬ ਵਿਚ ਪ੍ਰਚਲਿਤ ਹੋ ਚੁੱਕਾ ਨਸ਼ਿਆਂ ਦੇ ਛੇਵੇਂ ਦਰਿਆ ਦਾ ਸੰਕਲਪ ਪੰਜਾਬੀ ਸਮਾਜ ਦੀ ਨਸ਼ੇੜੀ ਬਿਰਤੀ ਵਲ ਇਸ਼ਾਰਾ ਕਰਦਾ ਹੈ। ਅਜੋਕੇ ਯੁੱਗ ਵਿਚ ਮਾਨਵੀ ਕਦਰਾਂ-ਕੀਮਤਾਂ ਦੇ ਨਿਘਾਰ ਵਿਚ ਨਸ਼ਿਆਂ ਦਾ ਵੀ ਵੱਡਾ ਯੋਗਦਾਨ ਹੈ। ਵਰਤਮਾਨ ਜੀਵਨ-ਸ਼ੈਲੀ ਵਿਚ ਨਸ਼ਿਆਂ ਦੇ ਚੋਖੇ ਪ੍ਰਚਲਨ ਦੇ ਸੰਬੰਧ ਵਿਚ ਗੁਰਬਾਣੀ ਦੀ ਪ੍ਰਾਸੰਗਿਕਤਾ ਨਿਰਸੰਦੇਹ ਬਹੁਤ ਵੱਧ ਜਾਂਦੀ ਹੈ। ਗੁਰਬਾਣੀ ਹਰੇਕ ਕਿਸਮ ਦੇ ਨਸ਼ੇ ਦਾ ਕਰੜਾ ਖੰਡਨ ਕਰਦੀ ਹੈ। ਨਸ਼ੇੜੀ ਮਨੁੱਖ ਆਪਣੀ ਸੁੱਧ-ਬੁੱਧ ਗਵਾ ਬੈਠਦਾ ਹੈ ਅਤੇ ਚੰਗੇ-ਮੰਦੇ ਵਿਚ ਅੰਤਰ ਕਰਨ ਦੀ ਸਮਰੱਥਾ ਤੋਂ ਵਿਹੂਣਾ ਹੋ ਜਾਂਦਾ ਹੈ। ਅਜਿਹਾ ਮਾਨਵ ਸਮਾਜਿਕ ਬੁਰਾਈਆਂ ਵਿਚ ਵਾਧੇ ਦਾ ਕਾਰਨ ਵੀ ਬਣਦਾ

ਹੈ। ਗੁਰਬਾਣੀ ਵਿਚ ਨਸ਼ਿਆਂ ਦਾ ਸਖ਼ਤ ਤੇ ਸਪੱਸ਼ਟ ਵਿਰੋਧ ਕਰਦਿਆਂ ਕਿਸੇ ਵੀ ਕਿਸਮ ਦਾ ਨਸ਼ਾ ਨਾ ਕਰਨ ਦੀ ਕਰੜੀ ਹਦਾਇਤ ਕੀਤੀ ਗਈ ਹੈ:

*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥*
*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥* *(ਪੰਨਾ ੫੫੪)*

ਅਜੋਕੇ ਸਮੇਂ ਖ਼ਤਰਨਾਕ ਮਾਰੂ ਨਸ਼ਿਆਂ ਦੇ ਸੇਵਨ ਦੀ ਵਧਦੀ ਪ੍ਰਵਿਰਤੀ ਮਾਨਵ ਦੇ ਰਸਾਤਲ ਵੱਲ ਰੁਝਾਨ ਦਾ ਪ੍ਰਤੱਖ ਪ੍ਰਮਾਣ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰ ਇਸ ਪੱਖੋਂ ਪੂਰਨ-ਭਾਂਤ ਸੁਚੇਤ ਸਨ ਕਿ ਨਸ਼ਾ ਮਨੁੱਖ ਲਈ ਇਕ ਮਾਰੂ ਪਦਾਰਥ ਹੈ। ਇਸ ਤੋਂ ਨਿਰਲੇਪ ਰਹਿ ਕੇ ਹੀ ਸੁਚੱਜਾ ਜੀਵਨ ਬਤੀਤ ਕੀਤਾ ਜਾ ਸਕਦਾ ਹੈ। ਨਸ਼ਿਆਂ ਦਾ ਸੇਵਨ ਮਾਨਵ ਨੂੰ ਗਿਰਾਵਟ ਵੱਲ ਹੀ ਲੈ ਕੇ ਜਾਂਦਾ ਹੈ ਇਸ ਲਈ ਗੁਰਬਾਣੀ ਵਿਚ ਨਸ਼ੀਲੇ ਪਦਾਰਥਾਂ ਦੀ ਨਿਖੇਧੀ ਕੀਤੀ ਗਈ ਹੈ।

ਇਸ ਤੋਂ ਇਲਾਵਾ ਮਹਿੰਗੇ ਅਤੇ ਫੈਸ਼ਨਦਾਰ ਵਸਤਰਾਂ ਉੱਪਰ ਵਧੇਰੇ ਪੈਸਾ ਅਤੇ ਸਮਾਂ ਖਰਚਣਾ ਵੀ ਅਜੋਕੀ ਜੀਵਨ-ਸ਼ੈਲੀ ਦਾ ਇਕ ਨਕਾਰਾਤਮਕ ਪਹਿਲੂ ਹੈ। ਪਹਿਰਾਵਾ ਸਰੀਰ ਨੂੰ ਕੱਜਣ ਅਤੇ ਕੁਦਰਤੀ ਮੌਸਮਾਂ ਤੋਂ ਸਰੀਰ ਦੀ ਰੱਖਿਆ ਕਰਨ ਦਾ ਕਾਰਜ ਕਰਦਾ ਹੈ। ਮਨੁੱਖ ਆਪਣੇ ਪਹਿਰਾਵੇ ਨੂੰ ਸੁੰਦਰ ਅਥਵਾ ਫ਼ਬਵਾਂ ਬਣਾਉਣ ਲਈ ਹਮੇਸ਼ਾਂ ਯਤਨਸ਼ੀਲ ਰਿਹਾ ਹੈ ਅਤੇ ਇਸੇ ਪ੍ਰਵਿਰਤੀ ਵਿੱਚੋਂ ਫ਼ੈਸ਼ਨ ਦੀ ਉਤਪਤੀ ਹੁੰਦੀ ਹੈ। ਫ਼ੈਸ਼ਨ ਕਦੇ ਵੀ ਮਾੜਾ ਨਹੀਂ ਹੁੰਦਾ, ਬਾਸ਼ਰਤੇ ਸੱਭਿਅਤਾ ਦੇ ਦਾਇਰੇ ਵਿਚ ਰਹੇ। ਪਰੰਤੂ ਵਰਤਮਾਨ ਸਮੇਂ ਪਹਿਰਾਵੇ ਵਿਚ ਆਏ ਕ੍ਰਾਂਤੀਕਾਰੀ ਪਰਿਵਰਤਨ ਜ਼ਿਆਦਾਤਰ ਨਕਾਰਾਤਮਕ ਪ੍ਰਭਾਵਾਂ ਵਾਲੇ ਹੀ ਹਨ। ਵਰਤਮਾਨ ਜੀਵਨ-ਸ਼ੈਲੀ ਵਿਚ ਪਹਿਰਾਵਾ ਵੀ ਮਨੁੱਖੀ ਮਾਨਸਿਕਤਾ ਵਿਚ ਆਏ ਵਿਗਾੜਾਂ ਨੂੰ ਪ੍ਰਤਿਬਿੰਬਤ ਕਰਦਾ ਹੈ। ਅੱਜ ਪਹਿਰਾਵੇ ਦਾ ਮਕਸਦ ਕੇਵਲ ਤਨ ਢੱਕਣ ਤਕ ਹੀ ਸੀਮਤ ਨਹੀਂ ਰਿਹਾ ਸਗੋਂ ਇਹ ਅੰਗ-ਪ੍ਰਦਰਸ਼ਨ ਦੀ ਪੱਧਰ ਤਕ ਪਹੁੰਚ ਗਿਆ ਹੈ। ਫੈਸ਼ਨ ਦੇ ਨਾਂ 'ਤੇ ਪਹਿਨੇ ਜਾਂਦੇ ਵਾਹਿਯਾਤ ਕਿਸਮ ਦੇ ਕੱਪੜੇ ਅਸ਼ਲੀਲਤਾ ਫ਼ੈਲਾਉਣ ਦਾ ਕਾਰਜ ਕਰਦੇ ਹਨ। ਮਨ ਹੀ ਮਨ ਸਮਾਜ-ਚਿੰਤਕ ਇਸ ਗੱਲ ਨੂੰ ਮੰਨ ਰਹੇ ਹਨ ਕਿ ਸਮਾਜ ਵਿਚ ਇਸਤਰੀਆਂ ਨਾਲ ਸੰਬੰਧਿਤ ਅਪਰਾਧਿਕ ਘਟਨਾਵਾਂ, ਛੇੜ-ਛਾੜ, ਜ਼ਬਰ-ਜਿਨਾਹ ਆਦਿਕ ਪਿੱਛੇ ਕਈ ਵਾਰ ਔਰਤ ਦਾ ਉਕਸਾਊ ਪਹਿਰਾਵਾ ਵੀ ਜ਼ਿੰਮੇਵਾਰ ਹੁੰਦਾ ਹੈ। ਵਰਤਮਾਨ ਦੌਰ ਵਿਚ ਪੱਛਮੀ ਢੰਗ ਦੇ ਵਸਤਰ ਪਹਿਨਣ ਦਾ ਰੁਝਾਨ ਅਤੇ ਉਸ ਦੇ ਮੁਕਾਬਲੇ ਮਾਨਸਿਕਤਾ ਤਬਦੀਲ ਨਾ ਹੋਣ ਵਿਚਲਾ ਪਾੜਾ ਹੀ ਅਨੇਕਾਂ ਸਮੱਸਿਆਵਾਂ ਦੇ ਪੈਦਾ ਹੋਣ ਦਾ ਮੁੱਖ ਕਾਰਨ ਹੈ। ਅਜੋਕੀ ਜੀਵਨ-ਸ਼ੈਲੀ ਵਿਚ ਸਲੀਕੇਦਾਰ ਪਹਿਰਾਵੇ ਦੀ ਥਾਂ ਫ਼ੈਸ਼ਨੇਬਲ ਪਹਿਰਾਵੇ ਦਾ ਵਧਦਾ ਰੁਝਾਨ ਨਿਸ਼ਚੈ ਹੀ ਚਿੰਤਾਜਨਕ ਪਹਿਲੂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਜਿਹੇ ਪਹਿਰਾਵੇ ਦਾ ਨਿਸ਼ੇਧ ਕੀਤਾ ਗਿਆ ਹੈ, ਜਿਸ ਦੇ ਪਹਿਨਣ ਨਾਲ

ਅਸਹਿਜਤਾ ਮਹਿਸੂਸ ਹੋਵੇ ਅਤੇ ਵਿਕਾਰਾਂ ਦੀ ਉਤਪਤੀ ਹੋਵੇ:

*ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥*
*ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥* *(ਪੰਨਾ ੧੬)*

ਇਸ ਤਰ੍ਹਾਂ ਗੁਰਬਾਣੀ ਮਨੁੱਖ ਨੂੰ ਅਜਿਹੇ ਪਹਿਰਾਵੇ ਤੋਂ ਵਰਜਦੀ ਹੈ ਜਿਹੜਾ ਅਨੈਤਿਕਤਾ ਦੇ ਉਪਜਣ ਦਾ ਕਾਰਨ ਬਣਦਾ ਹੈ। ਇਸ ਦੇ ਮੁਕਾਬਲਤਨ ਸਾਦਾ ਅਤੇ ਸਲੀਕੇਦਾਰ ਪਹਿਰਾਵਾ ਪਹਿਨਣ ਦਾ ਉਪਦੇਸ਼ ਹੈ ਜੋ ਵਿਅਕਤੀਗਤ ਸ਼ਖ਼ਸੀਅਤ ਨੂੰ ਨਿਖਾਰਦਾ ਅਤੇ ਸਮਾਜਿਕ ਨੈਤਿਕਤਾ ਨੂੰ ਮਜ਼ਬੂਤ ਕਰਦਾ ਹੈ। ਵਰਤਮਾਨ ਸਮੇਂ ਅਖੌਤੀ ਫ਼ੈਸ਼ਨ ਦੇ ਨਾਂ 'ਤੇ ਪਹਿਨੇ ਜਾਂਦੇ ਵਾਹਿਯਾਤ ਅਤੇ ਅਸ਼ਲੀਲ ਵਸਤਰਾਂ ਦੇ ਪ੍ਰਸੰਗ ਵਿਚ ਗੁਰਬਾਣੀ ਨਿਸ਼ਚੈ ਹੀ ਨਰੋਈ ਸੇਧ ਦਿੰਦੀ ਹੈ।

ਇਸ ਤਰ੍ਹਾਂ ਅਜੋਕੀ ਕੁਰੀਤੀਜਨਕ ਜੀਵਨ-ਸ਼ੈਲੀ ਕਾਰਨ ਮਨੁੱਖੀ ਭੱਜ-ਦੌੜ, ਮਾਨਸਿਕ ਤਨਾਉ, ਅਸੰਤੁਸ਼ਟੀ, ਸਰੀਰਕ ਬਿਮਾਰੀਆਂ ਆਦਿ ਵਿਚ ਭਾਰੀ ਵਾਧਾ ਹੋਇਆ ਹੈ। ਮਨੁੱਖੀ ਸੋਚ ਦੇ ਪਦਾਰਥਵਾਦੀ ਹੋਣ, ਖਾਣ-ਪੀਣ ਦੀਆਂ ਆਦਤਾਂ ਅਤੇ ਪਹਿਰਾਵੇ ਵਿਚ ਵਿਗਾੜ, ਨਸ਼ਿਆਂ ਦਾ ਵਧਦਾ ਪ੍ਰਚਲਨ ਅਤੇ ਮਨੁੱਖ ਦੇ ਲਾਲਸਾਮਈ ਮਾਨਸਿਕਤਾ ਦਾ ਧਾਰਨੀ ਹੋਣ ਵਰਗੇ ਅਨੇਕਾਂ ਸੰਕਟ ਵਰਤਮਾਨ ਜੀਵਨ-ਸ਼ੈਲੀ ਦੀ ਹੀ ਦੇਣ ਹਨ। ਇਸ ਸੰਬੰਧ ਵਿਚ ਗੁਰਬਾਣੀ ਦੀ ਪ੍ਰਸੰਗਿਕਤਾ ਸਵੈ-ਸਿੱਧ ਹੈ। ਮਨੁੱਖ ਨੂੰ ਸਬਰ, ਸੰਜਮ ਵਾਲੇ ਸਦਾਚਾਰਕ ਜੀਵਨ ਦੇ ਧਾਰਨੀ ਬਣਨ ਦੀ ਪ੍ਰੇਰਨਾ ਗੁਰਮਤਿ ਦਾ ਮੂਲ-ਮਨੋਰਥ ਹੈ। ਵਰਤਮਾਨ ਜੀਵਨ-ਸ਼ੈਲੀ ਵਿਚ ਪ੍ਰਚਲਿਤ ਕੁਰੀਤੀਆਂ ਦੇ ਨਿਵਾਰਨ ਦੇ ਢੰਗ-ਤਰੀਕੇ ਅਤੇ ਇਨ੍ਹਾਂ ਦਾ ਸੁਚੱਜਾ ਬਦਲ (Alternative) ਗੁਰਬਾਣੀ ਵਿਚ ਪ੍ਰਸਤੁਤ ਹੋਇਆ ਹੈ। ਇਸ ਸੰਕਟਮਈ ਪ੍ਰਸਥਿਤੀ ਵਿਚ ਗੁਰਬਾਣੀ ਨਿਸ਼ਚੈ ਹੀ ਇਕ ਸੁਚੱਜੇ ਮਾਰਗ ਦਰਸ਼ਕ ਦੀ ਭੂਮਿਕਾ ਅਦਾ ਕਰਦੀ ਹੈ।

**ਹਵਾਲੇ ਅਤੇ ਟਿੱਪਣੀਆਂ**

*੧. ਡਾ. ਜਗਬੀਰ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮਕਾਲੀਨ ਪ੍ਰਾਸੰਗਿਕਤਾ, ਪੰਜਾਬੀ ਯੂਨੀਵਰਸਿਟੀ ਪਟਿਆਲਾ, ੨੦੧੨, ਸਫਾ ੮੫*
*੨. -ਉਹੀ- ਪੰਨਾ ੮੦*
*੩. ਸ. ਸਰਬਜਿੰਦਰ ਸਿੰਘ, (ਸੰਪਾ:) ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਇੱਕੀਵੀਂ ਸਦੀ, ਪੰਜਾਬੀ ਯੂਨੀਵਰਸਿਟੀ ਪਟਿਆਲਾ, ੨੦੦੬, ਸਫਾ ੩*
*੪. En.Wikipedia.org*
*੫. ਡਾ. ਭੀਮ ਇੰਦਰ ਸਿੰਘ, (ਸੰਪਾ:), ਵਿਸ਼ਵੀਕਰਨ ਵਿਸ਼ਲੇਸ਼ਣ ਅਤੇ ਵਿਵੇਚਨ, ਕੁਕਨੁਸ ਪ੍ਰਕਾਸ਼ਨ ਜਲੰਧਰ, ੨੦੦੬, ਸਫਾ ੬੭*
*੬. ਸ. ਅਮਰਜੀਤ ਸਿੰਘ (ਕਾਂਗ) (ਸੰਪਾ:), ਵਿਸ਼ਵੀਕਰਣ ਅਤੇ ਪੰਜਾਬੀ ਸਾਹਿਤ ਸਭਿਆਚਾਰ, ਸਾਹਿਤ ਅਕਾਦਮੀ, ਨਵੀਂ ਦਿੱਲੀ, ੨੦੦੫ ਸਫਾ ੩੬*
*੭. ਡਾ. ਜਸਬੀਰ ਕੌਰ, ਸ੍ਰੀ ਗੁਰੂ ਗ੍ਰੰਥ ਸਾਹਿਬ; ਵਿਭਿੰਨ ਪਰਿਪੇਖ, ਪੰਜਾਬੀ ਯੂਨੀਵਰਸਿਟੀ ਪਟਿਆਲਾ, ੨੦੦੫, ਸਫਾ ੧੩੮*
■

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਗੀਤ-ਪ੍ਰਬੰਧ

*-ਡਾ. ਦਰਸ਼ਨ ਸਿੰਘ**

ਪ੍ਰਸਿੱਧ ਕੀਰਤਨਕਾਰ ਅਤੇ ਲੇਖਕ ਪ੍ਰੋ. ਕਰਤਾਰ ਸਿੰਘ ਨੇ ਇਕ ਖੋਜ-ਨਿਬੰਧ ਵਿਚ ਲਿਖਿਆ ਹੈ ਕਿ:-

ਪ੍ਰਭੂ ਪਰਮੇਸ਼ਰ ਨੇ ਸੰਸਾਰ ਵਿਚ ਜੋ ਅਤੀ ਸੁੰਦਰ ਵਸਤੂ ਦੀ ਰਚਨਾ ਕੀਤੀ, ਉਸ ਦਾ ਨਾਮ ਸੰਗੀਤ ਹੈ। ਇਹ ਮਨੁੱਖਤਾ ਨੂੰ ਇਕ ਰੱਬੀ ਤੋਹਫੇ ਵਜੋਂ ਪ੍ਰਾਪਤ ਹੋਇਆ। ਮਨੁੱਖ ਹੀ ਨਹੀਂ, ਪਸ਼ੂ-ਪੰਛੀ ਤੇ ਖੂੰਖਾਰ ਜਾਨਵਰ ਵੀ ਇਸ ਤੋਂ ਪ੍ਰਭਾਵਿਤ ਹਨ। ਜਿੱਥੇ ਬਲ ਤੇ ਬੁੱਧੀ ਹਾਰ ਜਾਂਦੇ ਹਨ ਉੱਥੇ ਸੰਗੀਤ ਦਾ ਜਾਦੂ ਹੀ ਕਾਰਗਰ ਸਾਬਤ ਹੁੰਦਾ ਹੈ। ਭਾਰਤੀ ਸੰਗੀਤ ਸਦੀਆਂ ਪੁਰਾਣਾ ਹੈ ਅਤੇ ਰਿਸ਼ੀਆਂ-ਮੁਨੀਆਂ ਨੇ ਇਸ ਨੂੰ ਪ੍ਰਭੂ ਪ੍ਰਾਪਤੀ ਦਾ ਸਾਧਨ ਮੰਨਿਆ ਹੈ। ਗੁਰਬਾਣੀ-ਸੰਗੀਤ ਦੀ ਸ਼ੁਰੂਆਤ ਉਦੋਂ ਹੋਈ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ, "ਮਰਦਾਨਿਆ ਰਬਾਬ ਛੇੜ ਬਾਣੀ ਆਈ ਹੈ, ਕਾਇ ਸਿਫਤ ਸਾਂਈਂ ਦੀ ਕਰੀਏ।" ਭਾਈ ਮਰਦਾਨਾ ਜੀ ਵੀ ਆਪਣੇ ਉਸਤਾਦਾਂ ਦਾ ਚੰਡਿਆ ਸੰਗੀਤਕਾਰ ਤੇ ਮੰਨਿਆ-ਪ੍ਰਮੰਨਿਆ 'ਰਬਾਬ' ਦਾ ਵਜੱਈਆ ਸੀ, ਜੋ ਗੁਰੂ ਜੀ ਨੂੰ ਸਾਥੀ ਦੇ ਰੂਪ ਵਿਚ ਪ੍ਰਵਾਨ ਸੀ ਕਿਉਂਕਿ ਲੋਕਾਈ ਨੂੰ ਸੋਧਣ ਲਈ ਅਤੇ ਸੱਚ ਦਾ ਮਾਰਗ ਦਰਸਾਉਣ ਲਈ ਅਨੇਕਾਂ ਬਿਖੜੇ ਪੈਂਡੇ ਤੈਅ ਕਰਨੇ ਸਨ। 'ਤੂੰ ਹੀ ਨਿਰੰਕਾਰ' ਦੀ ਧੁਨੀ ਉਪਜਾਉਣ ਵਾਲਾ ਰਬਾਬ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਫਿਰੰਦਾ ਜੀ ਤੋਂ ਤਿਆਰ ਕਰਵਾਇਆ, ਭਾਈ ਮਰਦਾਨਾ ਜੀ ਨੂੰ ਬਖ਼ਸ਼ਿਸ਼ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਣੀ ਤੇ ਸੰਗੀਤ ਦਾ ਸੁਮੇਲ ਕਰ ਕੇ ਕੀਰਤਨ ਗਾਇਆ ਤੇ ਭਾਈ ਮਰਦਾਨਾ ਜੀ ਨੇ ਰਬਾਬ ਦੀਆਂ ਮਧੁਰ ਧੁਨਾਂ ਛੇੜੀਆਂ ਤਾਂ ਇਸ ਰੱਬੀ-ਸੰਗੀਤ ਨੇ ਟੁੱਟੀਆਂ ਰੂਹਾਂ ਨੂੰ ਪ੍ਰਭੂ ਨਾਲ ਜੋੜ ਦਿੱਤਾ ਤੇ ਰਾਖਸ਼ ਬਿਰਤੀ ਨੂੰ ਦੇਵ ਰੂਪ ਵਿਚ ਬਦਲ ਦਿੱਤਾ। ਜਿਸ ਤਰ੍ਹਾਂ ਇਕ ਸੂਝਵਾਨ ਮਾਲੀ ਦਰੱਖ਼ਤ ਦੇ ਇਕ ਟਾਹਣੇ ਨੂੰ ਪਿਉਂਦ ਕਰ ਕੇ ਉਸ ਨੂੰ ਵਧੀਆ ਕਿਸਮ ਦਾ ਫ਼ਲ ਜਾਂ/ਫੁੱਲ ਉਪਜਾਉਣ ਯੋਗ ਬਣਾ ਦਿੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਰਤੀ ਸੰਗੀਤ ਨੂੰ ਰੂਹਾਨੀ ਪ੍ਰਪੱਕਤਾ ਦੇ ਕੇ, ਗੁਰਮਤਿ ਸੰਗੀਤ ਦੀ ਐਸੀ ਰਚਨਾ ਕੀਤੀ ਜਿਸ ਦੇ ਅਲਾਪਣ ਨਾਲ ਸਾਰੀਆਂ ਤ੍ਰਿਸ਼ਨਾਵਾਂ ਖਤਮ ਜੋ ਜਾਣ। "ਧੰਨ ਸੁ ਰਾਗ ਸੁਰੰਗੜੇ ਅਲਾਪਤ ਸਭ ਤਿਖ ਜਾਇ॥"

ਅਸਲ ਵਿਚ 'ਰਾਗ-ਪ੍ਰਬੰਧ ਤੋਂ 'ਸੰਗੀਤ-ਪ੍ਰਬੰਧ' ਦੀ ਵਿਵਸਥਾ ਤੇ ਵਿਕਾਸ ਸੰਬੰਧੀ ਇਸ ਲੇਖ ਦਾ ਵਿਸ਼ਾ ਹੈ-- 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਗੀਤ ਪ੍ਰਬੰਧ'

**ਨੂਰੁਲਾ ਮਿਊਜ਼ਿਕ ਹਾਊਸ, ਮਲੋਟ (ਸ੍ਰੀ ਮੁਕਤਸਰ ਸਾਹਿਬ) ਪੰਜਾਬ; ਮੋ: +੯੧੯੮੫੫੬-੫੧੯੨੩*

ਇਸ ਦੇ ਪ੍ਰਮੁੱਖ ਆਧਾਰ ਨਿਮਨਲਿਖਤ ਹਨ:

੧. ਰਾਗ-ਪ੍ਰਬੰਧ: ਤਤਕਰਾ ਜਾਂ ਵਿਸ਼ਾ ਸੂਚੀ।

੨. ਸੰਗੀਤ-ਪ੍ਰਬੰਧ: ਅੰਤਰਮੁਖੀ ਤਰਤੀਬ ਤੇ ਕੀਰਤਨ (ਹਜ਼ੂਰੀ-ਗਾਇਨ)

੩. ਰਾਗਾਂ-ਉਪਰਾਗਾਂ ਦੀ ਤਰਤੀਬ

੪. ਗੁਰਬਾਣੀ-ਸੰਗੀਤ

੫. ਕੀਰਤਨ ਅਤੇ ਕੀਰਤਨ ਵਿਧੀਆਂ (ਅਜੋਕੀ ਪ੍ਰਵ੍ਰਿਤੀ)

੬. ਸਿੱਖ ਸੰਗੀਤਕਤਾ ਅਤੇ ਸਿੱਖ-ਯੂਨੀਵਰਸਿਟੀ ਦੀ ਸਥਾਪਨਾ।

੭. ਸਾਰ-ਅੰਸ਼

**ਰਾਗ-ਪ੍ਰਬੰਧ: ਤਤਕਰਾ:**

ਪੁਰਾਤਨ-ਸੱਭਿਅਤਾ ਦੇ ਪ੍ਰਤੀਕ ਰਿਗਵੇਦ, ਯਜੁਰਵੇਦ, ਸਾਮਵੇਦ, ਅਥਰਵਵੇਦ ਹਨ, ਜਿਨ੍ਹਾਂ ਵਿੱਚੋਂ ਸਾਮਵੇਦ (ਗੰਧਰਵ ਵੇਦ) ਵਿਚਲੇ ਮੰਤਰ-ਗਾਇਨ ਦੀ ਪਰੰਪਰਾ, ਭਾਰਤੀ ਸੰਗੀਤ ਦੇ ਆਦਿ-ਅਰੰਭ ਵਜੋਂ ਜਾਣੀ ਜਾਂਦੀ ਹੈ। ਉਪਨਿਸ਼ਦ ਗ੍ਰੰਥਾਂ ਵਿੱਚੋਂ ਛੰਦੋਗਯ-ਉਪਨਿਸ਼ਦ ਵਿੱਚੋਂ ਸੱਤ-ਸੁਰਾਂ ਦਾ ਸਪੱਸ਼ਟ ਪ੍ਰਯੋਗ, ਮੰਤਰ-ਗਾਇਨ ਦੀ ਅਤੇ ਸਾਜ਼ਾਂ ਦੀ ਪੂਜਾ ਤੋਂ ਇਲਾਵਾ, ਸੰਗੀਤ-ਸ਼ਾਸਤਰਾਂ ਦੀ ਜਾਣਕਾਰੀ ਵੀ ਹੈ। ਅਨੇਕਾਂ ਲੇਖਕਾਂ ਵੀ ਨੇ ਇਸ ਸੰਬੰਧੀ ਜਾਣਕਾਰੀ ਦਿੱਤੀ ਹੈ ਜਿਵੇਂ:

-ਐੱਸ. ਐੱਨ. ਦਾਸ ਗੁਪਤਾ; 'ਹਿੰਦੂ ਮਿਸਟੀਸਿਜ਼ਮ', ਸਫਾ ੩

-ਅਹੋਬਲ; 'ਸੰਗੀਤ ਪਾਰਿਜਾਤ' (ਅਨੁਵਾਦ: ਪੰਡਿਤ ਕਲਿੰਦ) ਸਫਾ ੫

-ਐਮ. ਆਰ. ਗੌਤਮ; ਦਾ ਮਿਊਜ਼ੀਕਲ ਹੈਰੀਟੇਜ ਆਫ਼ ਇੰਡੀਆ, ਸਫਾ ੧

-ਜੀ. ਐੱਚ. ਰਾਨਾਡੇ, ਹਿੰਦੁਸਤਾਨੀ ਮਿਊਜ਼ਿਕ: ਫਿਜ਼ਿਕਸ ਐਂਡ ਅਸਥੈਟਿਕ, ਸਫਾ ੨

ਇਵੇਂ ਹੀ ਉਪਨਿਸ਼ਦ ਗ੍ਰੰਥਾਂ ਵਿਚ ਪੂਜਾ ਵਿਧੀਆਂ ਅਤੇ ਕਈ ਸਮਾਜਿਕ-ਉਤਸਵਾਂ (ਸੰਮਨ-ਸਮੱਜਾ) ਤੇ ਸੰਗੀਤ ਸ਼ਾਸਤਰ ਦਾ ਵਿਕਾਸ ਹੋਇਆ। ਰਾਮਾਇਣ, ਮਹਾਂਭਾਰਤ ਆਦਿ ਵਿਚ ਸਤੋਤਰ-ਗਾਇਨ, ਜਾਤੀ-ਗਾਇਨ ਅਨੇਕਾਂ ਸਾਜ਼ਾਂ ਦੀ ਜਾਣਕਾਰੀ ਹੈ। ਉਸ ਯੁੱਗ ਦੇ ਮਹਾਨ-ਬੰਸਰੀ ਵਾਦਕ: ਸ੍ਰੀ ਕ੍ਰਿਸ਼ਨ ਜੀ, ਗਾਇਨ ਤੇ ਨ੍ਰਿਤ-ਕਲਾ ਪ੍ਰਬੀਨ ਸਨ। ਵੀਰ-ਅਰਜਨ: ਵੀਣਾ ਵਾਦਨ ਤੇ ਗਾਇਨ ਕਲਾ ਦਾ ਮਾਹਿਰ ਸੀ। ਗੰਧਰਵ ਸੰਗੀਤ, ਉਸ ਯੁੱਗ ਦਾ ਸੰਗੀਤ ਪ੍ਰਤੀਕ ਸੀ।

ਜੈਨ ਮਤ ਵਿਚ ਵੀ ਸੰਗੀਤ ਨੂੰ ਪੂਜਾ ਤੇ ਧਰਮ ਪ੍ਰਚਾਰ ਦਾ ਉੱਤਮ-ਸਾਧਨ ਮੰਨਿਆ ਗਿਆ। ਭਿਕਸ਼ੂਆਂ ਲਈ ਵਰਜਿਤ ਅਤੇ ਮਹਾਂਵੀਰ ਦੀ ਉਸਤਤੀ ਲਈ ਸੰਗੀਤ ਆਯੋਜਨ ਵੀ ਹੁੰਦਾ ਸੀ। ਧਰੁਪਦ, ਟੇਕ, ਲਾਵਣੀ, ਦੋਹਾ, ਕਬਿੱਤ, ਸਵੈਯਾ, ਛਪਯ, ਚੌਪਈ, ਸੁੰਦਰੀ, ਭੁਜੰਗ-ਪ੍ਰਯਾਤ ਛੰਦ ਆਦਿ ਪ੍ਰਚਾਰ ਹਿੱਤ ਵਰਤੇ ਗਏ। ਇਸ ਦੀਆਂ ਰਚਨਾਵਾਂ ਪਾਸ਼ਰਵ-ਸਤਨ ਤੇ ਕ੍ਰਿਤੀ ਕੁਸ਼ਮਾਂਜਲੀ ਗ੍ਰੰਥ ਵਿਚ ਦਰਜ

ਹਨ। ਦਰਜ ਰਚਨਾਵਾਂ, ਰਾਗ-ਅੰਕ ਸਹਿਤ ਅੰਕਿਤ ਹਨ।

ਬੁੱਧ ਮੱਤ ਵਿਚ ਗਾਇਨ, ਵਾਦਨ, ਨਿਰਤ, ਆਦਿ ਸੰਗੀਤ ਤੇ ਕਲਾਕਾਰਾਂ ਦੀ ਜਾਣਕਾਰੀ ਵੀ ਹੈ। ਗੀਤ, ਵਾਦਿੱਤ, ਨੱਚ, ਅੱਖਾਨਮ ਦੇ ਰਾਹੀਂ ਗਾਇਕਾਂ ਨੂੰ ਵੈਤਾਲਿਕ ਕਿਹਾ ਗਿਆ। ਥੇਰ-ਗਾਥਾ ਤੇ ਥੇਰੀ-ਗਾਥਾ ਦੇ ਗਾਇਨ ਮਰਦਾਂ ਤੇ ਇਸਤਰੀਆਂ ਲਈ ਨਿਸਚਿਤ ਸਨ। ਅਸ਼ਵਘੋਸ਼ ਉਸ ਕਾਲ ਦਾ ਪ੍ਰਸਿੱਧ ਕਵੀ ਤੇ ਗਾਇਕ ਸੀ ਜਿਸ ਦੀ ਸੰਗੀਤ ਮੰਡਲੀ, ਬੁੱਧ ਧਰਮ ਦਾ ਪ੍ਰਚਾਰ ਕਰਦੀ ਸੀ।

ਇਵੇਂ ਹੀ ਸਿੱਧ-ਨਾਥ, ਪਰੰਪਰਾ ਦਾ ਸੰਗੀਤ (ਅਠਵੀਂ-ਨੌਵੀਂ ਸਦੀ) ਦੀ ਵਜਰਯਾਨ ਸੰਪਰਦਾ ਨੇ ਤੰਤਰ-ਮੰਤਰ ਅਤੇ ਮਹਾਯਾਨ-ਸ਼ਾਖਾ ਨੇ ਵੀ ਤਾਂਤਰਿਕ-ਸਾਧਨਾ ਲਈ ਸੰਗੀਤ ਦਾ ਪ੍ਰਯੋਗ ਕੀਤਾ। ਯੋਗ ਮਤ ਦੇ ਸੰਸਥਾਪਕ ਮਛੰਦਰ ਨਾਥ ਤੇ ਗੋਰਖਨਾਥ ਮਤ ਦੋਹਾਂ ਸ਼ਾਖਾਵਾਂ ਨੇ ਅਨੇਕਾਂ ਰਾਗਾਂ ਵਿਚ ਪਦ-ਰਚਨਾ ਕੀਤੀ, ਜਿਸ ਵਿਚ ਸ਼ਬਦ ਸਿੱਖਿਆ ਦਰਸ਼ਨ, ਪ੍ਰਾਣ ਸੰਗਲੀ, ਆਤਮ ਬੋਧ ਤੇ ਗਿਆਨ-ਚਾਲੀਸਾ ਪ੍ਰਸਿੱਧ ਹਨ।

ਵੈਸ਼ਣਵਮਤ ਤੇ ਸ਼ੈਵਮਤ ਪੰਜਵੀਂ ਸਦੀ ਤੋਂ ਅਰੰਭ ਹੋਇਆ। ਵੱਖ-ਵੱਖ ਨਾਂਵਾਂ ਤੋਂ ਬਾਅਦ, ਭਾਗਵਤ ਨਾਮ-ਭਗਤੀ ਮਾਰਗ ਵਜੋਂ ਪ੍ਰਸਿੱਧ ਹੋਇਆ। ਬ੍ਰਹਮਾ-ਅਵਤਾਰ ਦੀ ਭਗਤੀ ਦੇ ਵੈਸ਼ਣਵ-ਸੰਤਾਂ ਨੂੰ 'ਅਲਾਵਰ' ਕਿਹਾ ਜਾਂਦਾ ਸੀ, ਜਿਸ ਦੇ ਗਾਇਕ ਵੱਖ-ਵੱਖ ਨਗਰਾਂ ਵਿਚ ਤੇ ਵੱਖ-ਵੱਖ ਮੰਦਰਾਂ ਵਿਚ ਪ੍ਰਭੂ-ਭਗਤੀ ਦੇ ਭਜਨ ਗਾਉਂਦੇ ਹਨ। ਪ੍ਰਸਿੱਧ ਸੰਤਾਂ ਨਾਮ: ਮਾਧਵਾਚਾਰੀਯ, ਰਾਮਾਨੁਜਚਾਰਯ, ਵਿਸ਼ਵ ਸਵਾਮੀ, ਨਿੰਬਾਰਕ ਤੇ ਰਾਮਾਨੰਦ ਨੇ ਇਸ ਨੂੰ ਉੱਤਰੀ ਭਾਰਤ ਵਿਚ ਫੈਲਇਆ। ਸਤਪਦੇ ਤੇ ਅੱਸ਼ਟਪਦ ਗਾਇਨ ਪ੍ਰਸਿੱਧ ਹਨ।[੧]

ਭਗਤ ਜੈਦੇਵ ਜੀ ਕ੍ਰਿਤ "ਗੀਤ ਗੋਵਿੰਦ" ਰਚਨਾ- ੧੨ਵੀਂ ਸਦੀ ਦੀ ਪ੍ਰਸਿੱਧ ਸੰਗੀਤਕ-ਕ੍ਰਿਤੀ ਹੈ, ਜਿਸ ਵਿਚਲੀ 'ਪ੍ਰਬੰਧ-ਗਾਇਨ-ਸ਼ੈਲੀ ਨੂੰ ਪ੍ਰਸਿੱਧਤਾ ਹਾਸਲ ਹੋਈ। ਮਹੱਤਵਪੂਰਨ ਗੱਲ ਇਹ ਹੈ ਕਿ ਭਗਤ ਜੈਦੇਵ ਜੀ ਦੀਆਂ ਦੋ ਰਚਨਾਵਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਦਰਜ ਹਨ। ਜਿਵੇਂ ਰਾਗ-ਗੂਜਰੀ ਤੇ ਰਾਗ ਮਾਰੂ।

ਇਵੇਂ ਹੀ ਭਗਤੀ-ਸੰਗੀਤ ਦੀ ਲਹਿਰ ਵਿਕਸਿਤ ਹੁੰਦੀ ਗਈ, ਜਿਸ ਵਿਚ ਅਨੇਕਾਂ ਮਹਾਂਪੁਰਖਾਂ, ਸੰਤਾਂ, ਪੀਰਾਂ-ਫਕੀਰਾਂ, ਸੂਫ਼ੀਆਂ, ਅਵਤਾਰਾਂ ਨਾਲ ਅੱਗੋਂ ਵਿਕਾਸ ਕਰਦੀ ਗਈ ਜਿਸ ਵਿਚ ਯੋਗਦਾਨ ਪਾਉਣ ਵਾਲੇ ਮਹਾਂਪੁਰਖ ਚੈਤੰਨਯ ਮਹਾਪੁਰਸ਼ (੧੪੮੫-੧੫੩੩ ਈ:) ਹਨ।[੨]

ਮਹਾਂਨ ਕੋਸ਼ ਅਨੁਸਾਰ ਪ੍ਰਬੰਧ ਅਤੇ ਬਾਣੀ-ਪ੍ਰਬੰਧ ਦੇ ਅਰਥ ਇਸ ਪ੍ਰਕਾਰ ਦਿੱਤੇ ਗਏ ਹਨ:

-ਧਰੁਪਦ, ਉਤਮ ਕਾਵਿ-ਰੀਤ ਅਤੇ ਰੀਤੀ, ਪ੍ਰਬੰਧ ਗਾਇਨ ਹੈ।

-ਪ੍ਰਬੰਧ ਗਾਇਨ (ਧਰੁਪਦ) ਅਸ਼ਟਪਦ (ਅੱਠ ਪਦਾਂ ਵਾਲੇ) ਦੀਆਂ ਰੀਤ-

ਰਚਨਾਵਾਂ ਜਿਨ੍ਹਾਂ ਦੇ ਚਾਰ ਭਾਗਾਂ ਵਿਚ ਆਲਾਪ ਅਤੇ ਗੀਤ ਦੇ ਚਾਰ-ਭਾਗ: ਸਥਾਈ, ਅੰਤਰਾ, ਸੰਚਾਰੀ, ਅਭੋਗ, ਗਾਉਂਦੇ ਹਨ।

-ਪ੍ਰਕੀਰਣ: ਫੁਟਕਲ-ਗੀਤ ਪ੍ਰਕਾਰ ਜਾਂ ਅਨੇਕਾਂ ਗੀਤ-ਪ੍ਰਕਾਰਾਂ ਨੂੰ ਪ੍ਰਕੀਰਣ ਕਿਹਾ ਜਾਂਦਾ ਹੈ, ਜਿਵੇਂ ਅੱਠ-ਪਦਾਂ ਵਾਲੇ ਸ਼ਬਦਾਂ ਲਈ ਵਰਤਿਆ, ਧਰੁਪਦ ਵਿਚ ਗਾਉਂਦੇ ਹਨ।

-ਅਸ਼ਟਪਦ ਗਾਇਕੀ ਦੀ ਲੋਕਪ੍ਰਿਅਤਾ, ਜਯਦੇਵ ਕ੍ਰਿਤ 'ਗੀਤ ਗੋਵਿੰਦ' ਰਾਹੀਂ ਦੱਖਣੀ ਭਾਰਤ ਵਿਚ ਹੋ ਚੁੱਕੀ ਸੀ। ਇਸ ਨੂੰ ਪ੍ਰਬੰਧ ਗਾਇਨ ਕਿਹਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਸੈਂਕੜੇ ਅਸ਼ਟਪਦ ਹਨ ਜਿਨ੍ਹਾਂ ਨੂੰ ਉੱਤਰੀ ਅਤੇ ਦੱਖਣੀ ਪ੍ਰਣਾਲੀ ਵਿਚ ਵੀ ਗਾਇਆ ਜਾਂਦਾ ਹੈ।[੩]

ਸਮੁੱਚੇ ਰੂਪ ਵਿਚ ਅਸੀਂ ਮੰਨਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ (ਰਾਗ-ਗਉੜੀ ਅਤੇ ਰਾਗ-ਮਲਾਰ ਤੇ ਮਾਰੂ ਰਾਗ ਵਿਚ) ਅਨੇਕਾਂ ਤੋਲ-ਤੁਕਾਂਤ (ਮਾਤ੍ਰਾ-ਭਿੰਨਤਾ) ਵਾਲੇ ਅਸ਼ਟਪਦ ਵੀ ਮੌਜੂਦ ਹਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਪੜਤਾਲ, ਧਰੁਪਦ, ਧਮਾਰ, ਖਿਆਲ, ਰਾਗ-ਮਾਲਾ/ਗੁਲਦਾਸਤਾ ਆਦਿ, ਕਠਿਨ ਗਾਇਕੀ ਮੰਨੀ ਜਾਂਦੀ ਹੈ। ਗੁਰੂ ਸਾਹਿਬਾਨ ਨੇ ਕੀਰਤਨ ਦੀ ਮਰਯਾਦਾ ਦਾ ਪ੍ਰਬੰਧ ਸ੍ਰੀ ਦਰਬਾਰ ਸਾਹਿਬ ਵਿਖੇ ਵੀ ਸਥਾਪਿਤ ਕੀਤਾ ਜਿਸ ਤੋਂ ਪਹਿਲਾਂ ਕੀਰਤਨ-ਕੇਂਦਰਾਂ ਦੀ ਸਥਾਪਨਾ ਹੋਈ।

ਪ੍ਰੋ. ਕਰਤਾਰ ਸਿੰਘ ਜੀ ਲਿਖਦੇ ਹਨ ਕਿ ਵਿਗਿਆਨ ਦੇ ਇਸ ਯੁੱਗ ਵਿਚ ਟੀ. ਵੀ. ਦੇ ਕਈ ਚੈਨਲਾਂ ਤੋਂ ਅਨੇਕਾਂ ਦੇਸ਼ਾਂ ਵਿਚ ਕੀਰਤਨ ਦਾ ਸਿੱਧਾ ਪ੍ਰਸਾਰਣ ਹੋ ਰਿਹਾ ਹੈ, ਲੋੜ ਸੀ ਕਿ ਸਾਡੀ ਰਾਗ-ਆਧਾਰਿਤ ਕੀਰਤਨ ਪਰੰਪਰਾ ਅਸਲ ਸਰੂਪ, ਤੰਤੀ-ਸਾਜ਼ਾਂ ਦੇ ਗਾਇਨ ਰੂਪ ਵਿਚ ਦੁਨੀਆ ਦੇ ਸਾਹਮਣੇ ਆਉਂਦੀ। ਗੁਰਬਾਣੀ ਸੰਗੀਤ ਦੇ ਅਪ੍ਰਚਲਿਤ ਤੇ ਕਠਿਨ ਰਾਗਾਂ ਵਿਚ, ਕੀਰਤਨ ਦਾ ਪ੍ਰਸਾਰਣ ਸੁਣ ਕੇ, ਵਿਰਸੇ ਵਿੱਚੋਂ ਮਿਲੀ ਗੁਰੂ-ਜਨਾਂ ਦੀ ਸੰਗੀਤਕ-ਦਾਨ ਤੋਂ ਪ੍ਰਭਾਵਿਤ ਹੁੰਦੇ ਕਿ, ਕਿੰਨੇ ਵੱਡੇ ਖਜ਼ਾਨੇ ਦੀ ਬਖਸ਼ਿਸ਼ ਹੋਈ ਹੈ। ਅਸੀਂ ਕੀਰਤਨ ਦੀ ਦਾਤ ਦੇ ਵਾਰਸ ਤਾਂ ਬਣ ਗਏ ਹਾਂ, ਪਰ ਪੱਲਾ ਖਾਲੀ ਹੈ। ਅਸੀਂ ਆਪਣੀ ਅਮੋਲਕ ਕੀਰਤਨ-ਕਲਾ ਤੋਂ ਹੀਣੇ ਤੇ ਗਰੀਬ ਹੋ ਗਏ ਹਾਂ। ਨਿਰਧਾਰਿਤ-ਰਾਗਾਂ ਵਿਚ ਪੜਤਾਲ ਸ਼ੈਲੀ ਦੇ ਸ਼ਬਦਾਂ ਦਾ ਗਾਇਨ, ਧਰੁਪਦ, ਧਮਾਰ, ਅਸ਼ਟਪਦ ਆਦਿ ਸਭ ਕੁਝ ਹੌਲੀ-ਹੌਲੀ ਖਤਮ ਹੋ ਰਿਹਾ ਹੈ। ਅੱਜ ਦਾ ਕੀਰਤਨ ਜ਼ਿਆਦਾ ਕਰ ਕੇ ਫਿਲਮੀ ਤਰਜ਼ਾਂ, ਗ਼ਜ਼ਲਾਂ, ਲੋਕ ਧੁਨਾਂ ਅਤੇ ਲੋਕ-ਗਾਇਕਾਂ ਦੇ ਗਾਏ ਹੋਏ ਗੀਤਾਂ ਦੁਆਲੇ ਘੁੰਮ ਰਿਹਾ ਹੈ। ਗੁਰਬਾਣੀ-ਸੰਗੀਤ ਦੀ ਰੰਗਤ ਵਿਚ ਭਿੱਜਿਆ ਹੋਇਆ ਤੇ ਸੱਚੇ-ਸੁੱਚੇ ਸੁਰਾਂ ਦੇ ਲਗਾਉ ਦੁਆਰਾ ਅਤੇ ਭਾਵ-ਰਸ ਵਿਚ ਭਿੱਜ ਕੇ ਗਾਇਆ ਹੋਇਆ ਹੀ ਅਸਲੀ ਸ਼ਬਦ ਕੀਰਤਨ ਹੈ। ਸੋ ਅਸੀਂ ਕੀਰਤਨਕਾਰ ਅਤੇ ਪ੍ਰਬੰਧਕ ਸਾਰੇ ਆਪਣੇ ਅੰਦਰ ਝਾਤ ਮਾਰੀਏ ਕਿ ਕੀਰਤਨ ਪਰੰਪਰਾ ਕਿੱਧਰ ਨੂੰ ਜਾ ਰਹੀ ਹੈ ਕਿਉਂ ਜਾ ਰਹੀ? ਇਸ ਦੀ ਪਿੱਠ-ਭੂਮੀ ਵਿਚ ਕੋਈ

ਵਪਾਰਕ, ਹਉਮੈਂਵਾਦੀ ਪ੍ਰਵਿਰਤੀ ਤਾਂ ਨਹੀਂ ਅੱਗੇ ਵਧ ਰਹੀ? ਇਹ ਸੋਚਣ ਦੀ ਅਤੇ ਸਾਵਧਾਨੀ-ਰੱਖਣ ਦੀ ਜ਼ਰੂਰਤ ਹੈ, ਕਿਉਂਕਿ ਵਿਰਸੇ ਦੀ ਸੁਰੱਖਿਆ ਤੇ ਸੰਭਾਲ, ਪ੍ਰਬੰਧ ਤੇ ਪਾਸਾਰ ਤਾਂ ਹੀ ਸੰਭਵ ਹੋ ਸਕੇਗਾ, ਨਹੀਂ ਤਾਂ "ਰੋਟੀਆ ਕਾਰਣਿ ਪੂਰਹਿ ਤਾਲ॥ ਆਪੁ ਪਛਾੜਹਿ ਧਰਤੀ ਨਾਲਿ॥" ਹੋਵੇਗਾ

**ਸੰਕਲਪ ਅਤੇ ਪਰਿਭਾਸ਼ਾ:**

ਸ੍ਰੀ ਗੁਰੂ ਨਾਨਕ ਦੇਵ ਜੀ ਨੇ, 'ਸਾਹਿਤ ਅਤੇ ਸੰਗੀਤ' ਦੀ ਪਰਿਭਾਸ਼ਾ ਅਤੇ ਸੰਕਲਪ ਦੀ ਉਸਤਤ ਵਿਚ ਕਿਹਾ ਹੈ:

*ਇਕਨਾ ਨਾਦ ਨ ਬੇਦ ਨ ਗੀਅ ਰਸੁ ਰਸ ਕਸ ਨ ਜਾਣੰਤਿ॥*
*ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ॥*
*ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ॥ (ਪੰਨਾ ੧੨੪੬)*

ਇਵੇਂ ਹੀ:

*ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ॥ (ਪੰਨਾ ੧੪੨੩)*

ਬੁੱਧੀ-ਮੰਡਲ ਤੋਂ ਉੱਪਰ ਅਰਥਾਤ ਸੁਰਤਿ ਦੀ ਉਚੇਰੀ ਅਵਸਥਾ ਵਿਚ:

*ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ॥*
*ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ॥ (ਪੰਨਾ ੯੧੭)*
*ਅਨਾਹਤ-ਨਾਦ ਤੇ ਆਹਤ-ਨਾਦ ਭਗਤੀ-ਮੰਡਲ ਦੀ ਸਾਧਨਾ ਰੂਪ ਹਨ।*

ਇਵੇਂ ਹੀ:

*ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ॥ (ਪੰਨਾ ੯੧੭)*

ਕੀਰਤਨ ਬਾਰੇ:

*-ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ॥ (ਪੰਨਾ ੮੯੩)*
*-ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥ (ਪੰਨਾ ੧੦੭੫)*

ਸਪੱਸ਼ਟ ਹੈ ਕਿ:

*-ਕੀਰਤਨ ਨਾਮੁ ਸਿਮਰਤ ਰਹਉ ਜਬ ਲਗੁ ਘਟਿ ਸਾਸੁ॥ (ਪੰਨਾ ੮੧੮)*
*-ਭਲੋ ਭਲੋ ਰੇ ਕੀਰਤਨੀਆ॥ ਰਾਮ ਰਮਾ ਰਾਮਾ ਗੁਨ ਗਾਉ॥*
*ਛੋਡਿ ਮਾਇਆ ਕੇ ਧੰਧ ਸੁਆਉ॥ (ਪੰਨਾ ੮੮੫)*

ਰਾਗ ਬਾਰੇ:

*ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥ (ਪੰਨਾ ੯੧੭)*

ਇਵੇਂ ਹੀ:

*-ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ॥ (ਪੰਨਾ ੧੪੨੩)*
*-ਰਾਗ ਰਤਨ ਪਰੀਆ ਪਰਵਾਰ॥ ਤਿਸੁ ਵਿਚਿ ਉਪਜੈ ਅੰਮ੍ਰਿਤੁ ਸਾਰ॥*

*ਨਾਨਕ ਕਰਤੇ ਕਾ ਇਹੁ ਧਨੁ ਮਾਲੁ॥ ਜੇ ਕੋ ਬੂਝੈ ਏਹੁ ਬੀਚਾਰੁ॥ (ਪੰਨਾ ੩੫੧)*

*-ਸਭਨਾ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ॥*

*(ਪੰਨਾ ੧੪੨੩)*

ਗਾਉਣ ਅਤੇ ਗਾਇਕੀ ਦੇ ਪ੍ਰਬੰਧ ਲਈ ਸੱਚੀ ਬਾਣੀ ਗਾਇਨ ਲਈ ਸਪੱਸ਼ਟ ਨਿਰਦੇਸ਼ ਵੀ ਦਿੱਤੇ ਹਨ, ਜਿਵੇਂ:

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*

*ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥ (ਪੰਨਾ ੯੨੦)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਤੇ ਹਰੇਕ ਰਾਗ ਵਿਚ 'ਪ੍ਰਥਮ-ਬਾਣੀ' ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੈ ਅਤੇ 'ਪ੍ਰਥਮ-ਸਾਜ਼-ਵਾਦਕ' ਵੀ ਭਾਈ ਮਰਦਾਨਾ ਜੀ ਸੀ। ਭਾਈ ਮਰਦਾਨਾ ਜੀ ਦੀ ਰਬਾਬ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਲਾਹੀ-ਸੰਗੀਤ ਦੀ 'ਸੰਗਤ-ਵਾਦਨ-ਪ੍ਰਕ੍ਰਿਆ' ਵਿੱਚੋਂ ਇਕ ਮਹੱਤਵਪੂਰਣ ਕੜੀ ਹੈ। ਇਸ ਲਈ ਗੁਰਬਾਣੀ-ਸੰਗੀਤ ਦੇ ਰਾਗ-ਪ੍ਰਬੰਧ ਅਤੇ ਸੰਗੀਤ-ਪ੍ਰਬੰਧ ਵਿਚ ਭਾਈ ਮਰਦਾਨਾ ਜੀ ਸਹਿਯੋਗੀ-ਗਾਇਕ ਤੇ ਵਾਦਕ ਵਜੋਂ ਸਥਾਪਿਤ ਹੈ। ਭਾਈ ਮਰਦਾਨਾ ਜੀ ਗੁਰੂ ਜੀ ਦਾ ਸੇਵਕ, ਸਿੱਖ, ਚੇਲਾ, ਰਾਗੀ, ਰਬਾਬੀ ਅਤੇ ਦੋਸਤ ਵੀ ਸੀ, ਜੋ ਲੱਗਭਗ ਅੱਧੀ-ਸਦੀ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਮਹਾਨ-ਯਾਤਰਵਾਂ ਵਿਚ ਇਕ ਸਾਥੀ ਤੇ ਸੰਗਤੀਆ ਬਣ ਕੇ ਅੰਗ-ਸੰਗ ਰਿਹਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੱਗਭਗ ਪੰਜ ਸਾਲ ਪਹਿਲਾਂ ਹੀ ਉਸ ਦਾ ਦੇਹਾਂਤ, ਲੱਗਭਗ ਸੰਨ ੧੫੩੪ ਈ: ਵਿਚ ਹੋਇਆ ਸੀ। ਵਿਛੋੜਾ ਸੁਭਾਵਿਕ ਸੀ। ਭਾਈ ਮਰਦਾਨਾ ਜੀ ਦੇ ਦੇਹਾਂਤ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਚਾਰਨ ਕੀਤਾ:

*ਤੂਟੀ ਤੰਤੁ ਰਬਾਬ ਕੀ ਵਾਜੈ ਨਹੀ ਵਿਜੋਗਿ॥*

*ਵਿਛੁੜਿਆ ਮੇਲੈ ਪ੍ਰਭੂ ਨਾਨਕ ਕਰਿ ਸੰਜੋਗ॥ (ਪੰਨਾ ੯੩੪)*

ਬਾਬੇ ਦੀ 'ਬਾਣੀ' ਤੇ ਉਸ ਦੀ 'ਰਬਾਬ' ਵਿੱਚੋਂ 'ਅਨਹਦ-ਸ਼ਬਦ' ਦੀ ਝਨਕਾਰ ਸੁਣਦੀ ਸੀ:

*ਰਬਾਬੁ ਪਖਾਵਜ ਤਾਲ ਘੁੰਘਰੂ ਅਨਹਦ ਸਬਦੁ ਵਜਾਵੈ॥ (ਪੰਨਾ ੩੮੧)*

ਇਵੇਂ ਹੀ:

*ਜਲ ਤਰੰਗੁ ਜਿਉ ਜਲਹਿ ਸਮਾਇਆ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ॥*

*(ਪੰਨਾ ੧੦੨)*

ਇਹ ਹਾਰਦਿਕ ਪ੍ਰਸੰਨਤਾ ਵਾਲੀ ਗੱਲ ਹੈ ਕਿ ਗੁਰਮਤਿ-ਸੰਗੀਤ ਅਤੇ ਪਰੰਪਰਾ ਨੂੰ ਸੁਰੱਖਿਅਤ-ਰੱਖਣ ਦੇ ਲਈ ਪੰਜਾਬ ਵਿਚ ਅਨੇਕਾਂ-ਯਤਨ ਕੀਤੇ ਗਏ ਹਨ:

(ੳ) ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਪਿਛਲੇ ੪੦੦ ਸਾਲਾਂ ਤੋਂ ਵਧੀਕ ਸਮੇਂ ਤੋਂ ਰਾਗ-ਪ੍ਰਬੰਧ (ਸੰਗੀਤ ਪ੍ਰਬੰਧ) ਅਨੁਸਾਰ ਦਿਨ-ਰਾਤ (ਗਰਮੀਆਂ

ਵਿਚ ੨੦ ਘੰਟੇ ਅਤੇ ਸਰਦੀਆਂ ਵਿਚ ੧੮ ਘੰਟੇ ਨਿਰੰਤਰ 'ਕੀਰਤਨ' ਨਿਰਧਾਰਿਤ ਰਾਗਾਂ ਅਨੁਸਾਰ) ਕੀਤਾ ਜਾ ਰਿਹਾ ਹੈ; ਜਿਸ ਨੂੰ ਰੇਡੀਓ/ ਟੀ. ਵੀ. ਤੋਂ ਬਕਾਇਦਾ ਸੁਣਿਆ/ਦੇਖਿਆ ਜਾ ਰਿਹਾ ਹੈ।

(ਅ) ਪੰਜਾਬ ਸਕੂਲ ਸਿੱਖਿਆ ਬੋਰਡ, ਮੋਹਾਲੀ (ਚੰਡੀਗੜ੍ਹ) ਵੱਲੋਂ ਪਿਛਲੇ ੧੦-੧੨ ਸਾਲਾਂ ਤੋਂ ਅਠਵੀਂ ਤੋਂ ੧੨ਵੀਂ ਸ਼੍ਰੇਣੀ ਤਕ ਗੁਰਬਾਣੀ ਸੰਗੀਤ ਦੀ ਸਿੱਖਿਆ ਪਾਠਕ੍ਰਮ ਅਨੁਸਾਰ ਹੋ ਰਹੀ ਹੈ।

(ੲ) ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਅਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਵੀ B.A. (Hons.) ਅਤੇ M.A. ਵਿਚ 'ਗੁਰਬਾਣੀ ਸੰਗੀਤ' ਇਕ ਵਿਸ਼ੇ ਵਜੋਂ ਪੜ੍ਹਾਇਆ ਜਾ ਰਿਹਾ ਹੈ। ਭਾਈ ਸਾਹਿਬ ਡਾ. ਵੀਰ ਸਿੰਘ ਤੇ ਡਾ. ਚਰਨ ਸਿੰਘ ਨੇ ਗੁਰਬਾਣੀ ਸੰਗੀਤ ਨੂੰ ਇਕ ਵੱਖਰਾ-ਮੱਤ, ਨਿਰਣਯ ਕਰਨ ਦੀ ਵਿਦਵਤਾ-ਭਰੀ ਖੋਜ ਕੀਤੀ ਸੀ, ਜਿਸ ਵਿਚ ਡਾ. ਬਲਬੀਰ ਸਿੰਘ ਅਤੇ ਉਸ ਵਕਤ ਦੇ ਪ੍ਰਸਿੱਧ ਕੀਰਤਨਕਾਰਾਂ ਦੀਆਂ ਸੁਰਲਿਪੀਆਂ ਅਤੇ ਹੋਰ ਕਈ ਸਿੱਖ-ਸੰਪਰਦਾਈ, ਡੇਰਾ-ਪ੍ਰਬੰਧਕਾਂ ਦੀ ਪ੍ਰਵਾਨਗੀ ਨਾਲ ਇਹ ਪ੍ਰਥਮ-ਪੁਸਤਕ ੧੯੫੮ ਵਿਚ ਪ੍ਰਕਾਸ਼ਿਤ ਕੀਤੀ ਸੀ। ਇਸ ਦੇ 'ਮੁੱਖ-ਬੰਦ' (ੳ, ਅ, ੲ, ਸ, ਹ, ਕ, ਖ, ਗ) ਅੱਠ ਪੰਨਿਆਂ ਵਿਚ ਪੁਸਤਕ ਦੇ ਪੰਜ-ਭਾਗਾਂ ਦੀ ਸੰਖੇਪ-ਵਿਆਖਿਆ ਵੀ ਕੀਤੀ ਹੈ।[੪] ਇਸ ਲਈ ਗੁਰਮਤਿ-ਸੰਗੀਤ ਦੀ ਖੋਜ; 'ਸੰਕਲਪ ਅਤੇ ਸਥਾਪਨਾ' ਦੇ ਦ੍ਰਿਸ਼ਟੀਕੋਣ ਤੋਂ ਇਹ ਪ੍ਰਥਮ ਪੁਸਤਕ ਹੈ ਜਿਸ ਤੋਂ ਅੱਗੇ ਪੂਰਵਵਰਤੀ, ਵਰਤਮਾਨ ਤੇ ਭਵਿੱਖ ਦੀ ਖੋਜ-ਪ੍ਰਕਿਰਿਆ ਵੀ ਪ੍ਰਭਾਵਿਤ ਹੈ ਅਤੇ ਰਹੇਗੀ।

**ਰਾਗ:** ਰਾਗ ਗੁਰਬਾਣੀ ਸੰਗੀਤ ਦਾ ਆਧਾਰ-ਸਤੰਭ ਹੈ। ਸ਼ਬਦ-ਕੀਰਤਨ ਜਾਂ ਪਦ-ਗਾਇਨ ਦੀਆਂ ਅਨੇਕਾਂ ਪ੍ਰਣਾਲੀਆਂ, ਭਗਤੀ ਸੰਗੀਤ ਵਿਚ ਪ੍ਰਚਲਿਤ ਹਨ ਪਰੰਤੂ ਗੁਰਬਾਣੀ ਸੰਗੀਤ ਵਿਚ ਰਾਗ ਦੇ ਸੰਗੀਤਾਤਮਕ, ਅਧਿਆਤਮਕ, ਸੁਰਾਤਮਕ, ਸੌਂਦਰਯਾਤਮਕ ਅਤੇ ਭਾਵ-ਰਸ ਦੀ ਸਫਲ-ਪੇਸ਼ਕਾਰੀ ਨੂੰ ਮਹੱਤਵ ਦਿੱਤਾ ਜਾਂਦਾ ਹੈ, ਜਿੱਥੇ 'ਸੰਗਤ' ਜਾਂ ਸਰੋਤਿਆਂ ਨੂੰ ਵੀ ਅਧਿਆਤਮਕ-ਅਨੰਦ ਪ੍ਰਾਪਤ ਹੁੰਦਾ ਹੋਵੇ।

ਪ੍ਰੋ. ਦੇਵਿੰਦਰ ਸਿੰਘ ਆਪਣੇ ਖੋਜ-ਨਿਬੰਧ ਵਿਚ ਲਿਖਦੇ ਹਨ ਕਿ, "ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਹੁ-ਪਾਸਾਰੀ ਮਹੱਤਤਾ ਤੋਂ ਸਾਡੀ ਦ੍ਰਿਸ਼ਟੀ ਇਸ ਦੇ 'ਰਾਗ-ਪ੍ਰਬੰਧ' ਸੰਦਰਭ ਵਿਚ ਨਿਹਿਤ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਦੀ ਸੰਪਾਦਨਾ ਸਮੇਂ ਇਸ ਦੇ 'ਰਾਗ-ਪ੍ਰਬੰਧ' ਨੂੰ ਇਕ ਵਿਸ਼ੇਸ਼ ਦ੍ਰਿਸ਼ਟੀ ਤੋਂ ਸਨਮੁਖ ਰੱਖਿਆ ਹੈ, ਜਿਸ ਦੀ ਗੁਰਮਤਿ ਨੂੰ ਪ੍ਰਸਤੁਤ ਕਰਨ ਵਿਚ ਵਿਸ਼ੇਸ਼ ਭੂਮਿਕਾ ਹੈ। ਐਸੀ ਦ੍ਰਿਸ਼ਟੀ ਨੂੰ ਸਨਮੁਖ ਰੱਖ ਕੇ ਇਸ ਤੱਥ ਦਾ ਆਭਾਸ ਹੁੰਦਾ ਹੈ ਕਿ ਇਸ ਦੇ ਮੁੱਖ ਸੰਪਾਦਕ ਨੇ ਇਸ ਦੇ ਰਾਗ-ਪ੍ਰਬੰਧ ਰਾਹੀਂ ਅੰਤਰਮੁਖੀ ਜੀਵਨ-ਫ਼ਿਲਾਸਫ਼ੀ ਨੂੰ ਬੜੇ ਸੁੰਦਰ ਢੰਗ ਨਾਲ ਪ੍ਰਸਤੁਤ ਕਰ ਕੇ ਮਨੁੱਖ ਨੂੰ ਇਕ ਵਿਸ਼ੇਸ਼ ਜੀਵਨ ਦੀ ਸੋਝੀ

ਕਰਵਾਈ ਹੈ।[੫]

–ਇਸ ਰਾਗ ਪ੍ਰਬੰਧ ਦੀ ਖ਼ੂਬਸੂਰਤੀ ਇਹ ਹੈ ਕਿ ਇਨ੍ਹਾਂ ਦਾ ਗੂੜ੍ਹਾ ਸੰਬੰਧ ਵੱਖ ਕਾਵਿ-ਰੂਪਾਂ (ਕਾਵਿ-ਸ਼ੈਲੀਆਂ) ਅਤੇ ਰਾਗਾਂ ਨਾਲ ਹੈ।[੬]

–ਬੇਸ਼ਕ ਕੁਝ ਵਿਦਵਾਨਾਂ ਨੇ, 'ਜਪੁ ਜੀ' ਦੇ ਗਾਏ ਜਾਣ 'ਤੇ ਵੀ ਟਿੱਪਣੀ ਕੀਤੀ ਹੈ, ਪਰੰਤੂ ਪ੍ਰਮੁੱਖ ਰੂਪ ਵਿਚ ਇਹ 'ਰਾਗ-ਰਹਿਤ' ਬਾਣੀ ਹੈ। ਇਹੀ ਗੁਣ ਇਸ ਨੂੰ 'ਵਿਚਾਰ-ਪ੍ਰਧਾਨ' ਰਚਨਾ ਨਿਰਧਾਰਤ ਕਰਦੀ ਹੈ।[੭]

–ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦਾ ਰਾਗ-ਪ੍ਰਬੰਧ ਮਨੁੱਖੀ ਜੀਵਨ ਦੇ ਵਿਕਾਸ-ਪੜਾਵਾਂ ਦੀ ਖ਼ੂਬਸੂਰਤ ਤਰਜ਼ਮਾਨੀ ਹੈ। ਇਹੀ ਵਿਉਂਤਬੰਦੀ ਇਕ ਵਿਸ਼ੇਸ਼ ਜੀਵਨ ਫ਼ਿਲਾਸਫ਼ੀ ਦੀ ਧਾਰਨੀ ਹੈ। 'ਗੁਰਬਾਣੀ-ਸੰਗੀਤ' ਦਾ ਆਧਾਰ-ਸਤੰਭ. ਤਤਕਰਾ (ਵਿਸ਼ਾ ਸੂਚੀ) ਤੋਂ ਅਰੰਭ ਹੋ ਕੇ, ਰਾਗ-ਮਾਲਾ 'ਤੇ ਹੀ ਸਮਾਪਤ ਹੁੰਦਾ ਹੈ। ਸਾਰ ਅੰਸ਼ ਇਹ ਹੈ ਕਿ 'ਤਤਕਰਾ' ਹੀ 'ਰਾਗ-ਪ੍ਰਬੰਧ' ਹੈ ਅਤੇ 'ਸੰਗੀਤ-ਪ੍ਰਬੰਧ' ਦਾ ਸੂਚਕ ਹੈ, ਕਿਉਂਕਿ ਤਤਕਰੇ ਅਨੁਸਾਰ ਹੀ ਹਰੇਕ-ਗ੍ਰੰਥ ਦਾ ਲੇਖਨ ਜਾ ਵਿਭਾਜਨ ਹੁੰਦਾ ਹੈ।

ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਸੂਖਮ ਅਧਿਐਨ ਕਰੀਏ, ਤਾਂ ਇਸ ਦੀਆਂ ਅੰਤਰਮੁਖੀ ਗਵਾਹੀਆਂ ਇਹ ਸਾਬਤ ਕਰਦੀਆਂ ਹਨ ਕਿ ਇਸ ਵਿਚਲਾ ਆਦਿ ਤੋਂ ਅੰਤ ਤਕ, 'ਰਾਗ ਪ੍ਰਬੰਧ ਅਤੇ ਸੰਗੀਤ ਪ੍ਰਬੰਧ' (ਬੁਨਿਆਦੀ ਢਾਂਚਾ) ਨੂੰ ਗਾਵੋ, ਗਾਵੀਐ ਤੇ ਗਾਇਨਾਂ ਦੇ ਨਾਲ ਨਾਲ 'ਪ੍ਰਮਾਤਮ-ਨਾਦ' ਨਾਲ ਇਕ-ਮਿਕ ਹੋਣ ਦੀ ਪ੍ਰੇਰਣਾ ਤੋਂ ਇਲਾਵਾ ਸੁਚੱਜੀ 'ਜੀਵਨ-ਜਾਚ' ਲਈ 'ਗੁਰਮਤਿ ਪੰਥ' ਅਤੇ 'ਗੁਰਬਾਣੀ ਸੰਗੀਤ' ਦੇ 'ਇਲਾਹੀ-ਕੀਰਤਨ' ਨੂੰ 'ਜਾਗਤ-ਜੋਤ' ਵਜੋਂ ਨਿਰਧਾਰਤ ਕੀਤੀਆਂ ਗਈਆਂ ਹਨ। ਇਸ ਕਰਕੇ, 'ਨਿਰਧਾਰਤ-ਰਾਗਾਂ' ਦੀ ਗਾਇਨ ਵਿਧੀ ਨੂੰ ਵਿਗਿਆਨਕ ਰੂਪ ਵਿਚ ਗੁਰਬਾਣੀ ਸੰਗੀਤ ਦਾ ਨਾਮ ਇਕ ਸਿਧਾਂਤ-ਵਜੋਂ ਸਵਿਕਾਰ ਕੀਤਾ ਗਿਆ ਹੈ ਅਤੇ ਕਰਨਾ ਵੀ ਚਾਹੀਦਾ ਹੈ।

ਅਸੀਂ ਇੱਥੇ ਗੁਰਬਾਣੀ ਸੰਗੀਤ, 'ਸ਼ਾਸਤਰ ਤੇ ਵਿਹਾਰ' ਦਾ ਵਿਸਥਾਰ ਨਹੀਂ ਕਰਨਾ ਚਾਹੁੰਦੇ, ਪਰੰਤੂ ਉਨ੍ਹਾਂ ਤੱਥਾਂ ਉੱਪਰ ਰੋਸ਼ਨੀ ਪਾਉਣਾ ਚਾਹੁੰਦੇ ਹਾਂ, ਜਿਨ੍ਹਾਂ ਤੱਥਾਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ, ਰਹਿਤਨਾਮੇ, ਮਰਯਾਦਾ ਅਤੇ ਸਿੱਖ-ਪਰੰਪਰਾ ਵਜੋਂ ਗੁਰਦੁਆਰਾ ਸਾਹਿਬ, ਸਿੱਖ-ਸੰਗਤ ਅਤੇ ਸਮਾਜਿਕ ਪ੍ਰਵਿਰਤੀਆਂ ਵਿੱਚੋਂ, ਜਿਸ 'ਰੁਚੀ' ਦਾ ਪ੍ਰਗਟਾ ਹੋ ਰਿਹਾ ਹੈ, ਉਸੇ ਰੁਚੀ ਕਰਕੇ, ਦੁੱਖ, ਸੁਖ, ਵਿਆਹ, ਮੌਤ, ਸਸਕਾਰ ਅਤੇ ਉਸ ਉਪਰੰਤ ਕੀਤੀਆਂ ਜਾਣ ਵਾਲੀਆਂ 'ਰਸਮਾਂ-ਰਿਵਾਜਾਂ' ਵਿੱਚੋਂ ਪਿਛਲੇ ੫੦੦ ਸਾਲਾਂ ਦੇ ਇਤਿਹਾਸ ਵਿੱਚੋਂ: ਗੁਰਬਾਣੀ ਸੰਗੀਤ ਅਤੇ 'ਕੀਰਤਨ' ਦੇ ਅਨੇਕਾਂ ਪ੍ਰਕਾਰ ਅੱਜ ਵੀ ਦੇਖੇ-ਸੁਣੇ ਜਾ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਇਤਿਹਾਸਿਕ, ਸਮਾਜਿਕ, ਰਾਜਨੈਤਿਕ, ਭੂਗੋਲਿਕ, ਅਧਿਆਤਮਕ, ਧਾਰਮਿਕ, ਮਨੋਵਿਗਿਆਨਕ,

ਫ਼ਿਲਾਸਫ਼ੀ ਅਤੇ ਅਨੇਕਾਂ-ਪਦਾਰਥਾਂ ਦੀ ਜਾਣਕਾਰੀ ਦੇ ਨਾਲ-ਨਾਲ, 'ਮੂਲ-ਰੂਪ' ਵਿਚ ਇਸ ਦਾ ਸੰਪੂਰਨ-ਢਾਂਚਾ ਸੰਗੀਤ ਕਲਾ ਦੇ 'ਰਾਗ-ਪ੍ਰਬੰਧ ਅਤੇ ਸੰਗੀਤ-ਪ੍ਰਬੰਧ' ਨਾਲ ਪੂਰੀ ਤਰ੍ਹਾਂ ਸੰਯੁਕਤ-ਰੂਪ ਵਿਚ ਜੁੜਿਆ ਹੋਇਆ ਹੈ।

**ਗੁਰਬਾਣੀ ਸੰਗੀਤ ਪ੍ਰਬੰਧ:** ਕੇਵਲ ਸ਼ਾਸਤ੍ਰੀ Theory ਹੀ ਨਹੀਂ, ਬਲਕਿ 'ਕ੍ਰਿਆਤਮਕ ਵਿਹਾਰ' Practical Performance ਦੀ ਵਿਵਸਥਾ ਹੈ, ਜਿਸ ਵਿਚ 'ਸ਼ਾਸਤਰੀ-ਸੰਗੀਤ' ਅਤੇ 'ਲੋਕ-ਸੰਗੀਤ' ਦੋਹਾਂ ਦਾ ਪ੍ਰਯੋਗ ਕੀਤਾ ਜਾਂਦਾ ਹੈ। ਗੁਰੂ-ਜਨਾਂ ਨੇ ਰਾਗ ਪ੍ਰਬੰਧ ਅਤੇ ਗੁਰਬਾਣੀ ਸੰਗੀਤ ਪ੍ਰਬੰਧ ਦੀ ਪਰੰਪਰਾ ਨੂੰ ਕਾਇਮ ਰੱਖਣ ਲਈ ਵੱਖ-ਵੱਖ 'ਕੀਰਤਨ-ਕੇਂਦਰ' ਵੀ ਬਣਾਏ, ਤਾਂ ਕਿ ਇਹ ਪਰੰਪਰਾ ਹਮੇਸ਼ਾਂ 'ਜੀਵਨ-ਜਾਚ' ਵਿਚ 'ਜੀਵੰਤ' ਰਹੇ।

**ਕੀਰਤਨ ਕੇਂਦਰ:**[੯]

੧. ਕਰਤਾਰਪੁਰ ਸਾਹਿਬ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖ ਸੰਗਤ ਲਈ ਗੁਰਦੁਆਰਾ ਸਾਹਿਬਾਨ (ਧਰਮਸਾਲ) ਵਿਚ ਪ੍ਰਥਮ-ਕੀਰਤਨ ਕੇਂਦਰ ਦੀ ਸਥਾਪਨਾ ਕੀਤੀ।

੨. ਖਡੂਰ ਸਾਹਿਬ ਵਿਖੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਦੂਜੇ ਕੀਰਤਨ ਕੇਂਦਰ ਦੀ ਸਥਾਪਨਾ ਕੀਤੀ।

੩. ਗੋਇੰਦਵਾਲ ਸਾਹਿਬ ਵਿਖੇ ਸ੍ਰੀ ਗੁਰੂ ਅਮਰਦਾਸ ਜੀ ਨੇ ਤੀਜਾ ਕੀਰਤਨ-ਕੇਂਦਰ ਸਥਾਪਿਤ ਕੀਤਾ ਅਤੇ ਮੰਜੀ-ਪਰੰਪਰਾ ਵੀ ਸਥਾਪਿਤ ਕੀਤੀ।

੪. ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਅੰਮ੍ਰਿਤਸਰ (ਚੱਕ ਰਾਮਦਾਸ) ਵਿਖੇ ਕੀਰਤਨ ਕੇਂਦਰ ਦੀ ਸਥਾਪਨਾ ਕੀਤੀ, ਜਿੱਥੇ ਭਾਈ ਸੱਤਾ ਤੇ ਭਾਈ ਬਲਵੰਡ ਉਸ ਵਕਤ ਦੇ ਪ੍ਰਸਿੱਧ ਕੀਰਤਨੀਏ ਸਨ।

੫. ਸ੍ਰੀ ਅਨੰਦਪੁਰ ਸਾਹਿਬ ਵਿਖੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਕੀਰਤਨ ਕੇਂਦਰ ਦੀ ਸਥਾਪਨਾ ਕੀਤੀ।

ਇਵੇਂ ਹੀ ਸਿੱਖ ਧਰਮ ਅਤੇ ਸਿੱਖ ਸਮਾਜ ਦਾ ਵਿਸਥਾਰ ਹੋਇਆ ਤਿਵੇਂ ਗੁਰਬਾਣੀ ਸੰਗੀਤ ਅਤੇ ਪ੍ਰਚਾਰ ਦਾ ਕਾਰਜ ਵੀ ਵੱਡੀ ਪੱਧਰ 'ਤੇ ਹੋਇਆ, ਜਿਸ ਕਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ-ਕਾਲ ਵਿਚ ਹੀ ਦਮਦਮਾ ਸਾਹਿਬ (ਤਲਵੰਡੀ ਸਾਬੋ) ਵਿਖੇ ਦਮਦਮਾ ਸਾਹਿਬ ਦੀ ਟਕਸਾਲ ਸਥਾਪਿਤ ਕੀਤੀ।

**ਰਾਗ ਤੇ ਸੰਗੀਤ-ਪ੍ਰਬੰਧ ਦੇ ਪ੍ਰਮਾਣਿਕ ਹਵਾਲੇ:**

ਦੇਖੋ: ਮਾਰੂ ਮਹਲਾ ੫, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੭੫ ਵਿਖੇ ਸਪੱਸ਼ਟ ਲਿਖਿਆ ਹੈ ਕਿ

*-ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥*

*(ਪੰਨਾ ੧੦੭੫)*

*–ਜੋ ਜੋ ਕਥੈ ਸੁਨੈ ਹਰਿ ਕੀਰਤਨੁ ਤਾ ਕੀ ਦੁਰਮਤਿ ਨਾਸੁ॥* *(ਪੰਨਾ ੧੩੦੦)*

*–ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ ਰਾਗ ਰਤਨ ਰਸਨਾ ਆਲਾਪ॥* *(ਪੰਨਾ ੮੨੧)*

*–ਜੋ ਜਨੁ ਕਰੈ ਕੀਰਤਨੁ ਗੋਪਾਲ॥ ਤਿਸ ਕਉ ਪੋਹਿ ਨ ਸਕੈ ਜਮਕਾਲੁ॥* *(ਪੰਨਾ ੮੬੭)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ ਕਿ:

*–ਰਾਗਿ ਨਾਦਿ ਮਨੁ ਦੂਜੈ ਭਾਇ॥ ਅੰਤਰਿ ਕਪਟੁ ਮਹਾ ਦੁਖੁ ਪਾਇ॥* *(ਪੰਨਾ ੧੩੪੨)*

*–ਸਭਨਾ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ॥* *(ਪੰਨਾ ੧੪੨੩)*

*–ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ॥* *(ਪੰਨਾ ੮੮੫)*

ਮਨ ਵਿਚੋਂ ਹਉਮੈ ਤਿਆਗ ਕੇ ਕੀਰਤਨ ਕੀਤਾ ਜਾਏ:

*ਆਪਿ ਗਵਾਏ ਸੁ ਹਰਿ ਗੁਣ ਗਾਉ॥* *(ਪੰਨਾ ੨੭੦)*

ਇਵੇਂ ਹੀ ਫੁਰਮਾਇਆ ਹੈ:

*ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ॥*
*ਹਉਮੈ ਵਿਚਿ ਗਾਵਹਿ ਬਿਰਥਾ ਜਾਇ॥* *(ਪੰਨਾ ੧੫੮)*

ਇਸ ਲਈ:

*ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ॥* *(ਪੰਨਾ ੬੮)*

ਆਸਾ ਦੀ ਵਾਰ ਦਾ ਸਿਰਲੇਖ ਪੜ੍ਹਨ ਤੋਂ ਸਪੱਸ਼ਟ ਹੁੰਦਾ ਹੈ ਕਿ:

*"ਵਾਰ ਸਲੋਕਾਂ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸਰਾਜੈ ਕੀ ਧੁਨਿ॥"*

ਅਰਥਾਤ:

ਇਹ ਵਾਰ (ਆਸਾ ਦੀ ਵਾਰ) ਪ੍ਰਥਮ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਚਾਰਨ ਕੀਤੀ ਹੈ। ਇਸ ਨੂੰ ਪੁਰਾਤਨ-ਧੁਨ: ਟੁੰਡੇ ਅਸਰਾਜ ਦੀ ਧੁਨਿ ਉੱਪਰ ਗਾਉਣਾ ਹੈ।

*ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ॥* *(ਪੰਨਾ ੬੧੧)*

'ਤਤਕਰੇ' ਤੋਂ ਲੈ ਕੇ 'ਰਾਗ-ਮਾਲਾ' ਤਕ, ਰਾਗ ਪ੍ਰਬੰਧ ਤੇ ਸੰਗੀਤ ਪ੍ਰਬੰਧ ਦੀ ਸਰਵੋਤਮ-ਕ੍ਰਿਤੀ ਹੈ: 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੁਗੋ-ਜੁਗ ਅਟੱਲ॥

**ਸਾਰ-ਅੰਸ਼:** ਇਸ ਪ੍ਰਕਾਰ ਪ੍ਰਤੱਖ ਨੂੰ ਪ੍ਰਮਾਣ ਦੀ ਕੀ ਲੋੜ ਹੈ? ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤਤਕਰਾ ਹੀ ਰਾਗ-ਪ੍ਰਬੰਧ ਹੈ ਅਤੇ ਰਾਗ-ਮਾਲਾ ਤਕ ਹੀ, ਇਸ ਦਾ ਸੰਗੀਤ-ਪ੍ਰਬੰਧ ਹੈ ਕਿਉਂਕਿ ਅੰਤਰਮੁਖੀ-ਗਵਾਹੀਆਂ:

੪੦੦ ਸਾਲਾਂ ਤੋਂ ਵਧੀਕ ਸ੍ਰੀ ਦਰਬਾਰ ਸਾਹਿਬ ਦਾ ਕੀਰਤਨ-ਪ੍ਰਬੰਧ ਤੇ

ਪਾਸਾਰ/ ਕੀਰਤਨ ਚਉਕੀਆਂ/ ਕੀਰਤਨ ਕੇਂਦਰ ਕੀਰਤਨ ਟਕਸਾਲਾਂ ਅਤੇ ਜਨਮ ਤੋਂ ਲੈ ਕੇ ਮੌਤ ਤਕ ਦਾ ਸੰਗੀਤ ਪ੍ਰਬੰਧ ਅਦੁੱਤੀ ਹਨ। ਅਜਿਹਾ ਸੰਗੀਤ-ਪ੍ਰਬੰਧ ਵਿਸ਼ਵ ਦੇ ਕਿਸੇ ਵੀ ਦੇਸ਼, ਧਰਮ, ਜਾਤੀ ਵਿਚ ਨਹੀਂ ਹੈ। ਸਾਨੂੰ ਆਪਣੇ ਸੱਭਿਆਚਾਰਕ-ਵਿਰਸੇ ਪ੍ਰਤੀ ਗੌਰਵਮਈ ਪ੍ਰਾਪਤੀਆਂ 'ਤੇ ਮਾਣ ਹੈ ਜਿਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਅਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਤੀ ਲੋਕ ਕ੍ਰਿਤਗਯ ਹਨ।

***ਸੰਦਰਭ ਸੂਚੀ:***

*੧. ਗੁਰਮਤਿ ਸੰਗੀਤ ਪਰ ਹੁਣ ਤਕ ਮਿਲੀ ਖੋਜ, ਚੀਫ਼ ਖਾਲਸਾ ਦੀਵਾਨ, ਸ੍ਰੀ ਅੰਮ੍ਰਿਤਸਰ-੧੯੫੮, ਸਫਾ: ਮੁੱਖ ਬੰਦ।*
*੨. ਡਾ. ਲਖਸ਼ਮੀ ਨਾਰਾਇਣ ਗਰਗ, ਗੁਰਮਤਿ ਸੰਗੀਤ ਵਿਸ਼ੇਸ਼ ਅੰਕ: (ਮਾਸਿਕ ਪੱਤਰ), ਹਾਥਰਸ ਪ੍ਰਕਾਸ਼ਨ, (ਹਿੰਦੀ) ਯੂ.ਪੀ ੧੯੭੭, ਸਫਾ ੧੩-੧੪*
*੩. -ਉਹੀ- ਸਫਾ ੧੩-੧੪*
*੪. ਸੰਪਾਦਕ, ਡਾ. ਜਸਵਿੰਦਰ ਕੌਰ (ਢਿੱਲੋਂ), ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਵਿਧ ਪਰਿਪੇਖ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ੨੦੦੪, ਸਫਾ ੭੧*
*੫. -ਉਹੀ- ਸਫਾ ੭੮*
*੬. -ਉਹੀ- ਸਫਾ ੭੯*
*੭. ਡਾ. ਦਰਸ਼ਨ ਸਿੰਘ (ਨਰੂਲਾ), ਪੰਜਾਬ ਦਾ ਸੰਗੀਤ ਵਿਰਸਾ ਤੇ ਵਿਕਾਸ, ਨੈਸ਼ਨਲ ਪ੍ਰੈੱਸ ਆਫ ਇੰਡੀਆ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਂਕ ਦਿੱਲੀ, ੧੯੯੫; ਸਫਾ ੧੪੧ ਤੋਂ ੧੭੦*
*੮. -ਉਹੀ- ਸਫਾ ੧੪੧ ਤੋਂ ੧੭੦*
*੯. -ਉਹੀ- ਸਫਾ ੧੪੧ ਤੋਂ ੧੭੦*
*੧੦. -ਉਹੀ- ਸਫਾ ੧੪੧ ਤੋਂ ੧੭੦*
*੧੧. -ਉਹੀ- ਸਫਾ ੧੪੧ ਤੋਂ ੧੭੦*
*੧੨. ਸੰਤ ਬਾਬਾ ਸੁੱਚਾ ਸਿੰਘ ਜੀ, ਧਰਮ ਅਤੇ ਸੰਸਕ੍ਰਿਤੀ ਨੂੰ ਦੇਣ, ਸੰਪਾਦਕ: ਜਵੱਦੀ ਟਕਸਾਲ; ਲੁਧਿਆਣਾ- ੨੦੦੬, ਸਫਾ ੭*
*੧੩. -ਉਹੀ- ਸਫਾ ੧੫, ੨੦*

***ਹਵਾਲੇ ਅਤੇ ਟਿੱਪਣੀਆਂ:-***

*੧. ਡਾ. ਡੀ. ਐੱਸ. ਨਰੂਲਾ, ਸੰਗੀਤ ਸਮੀਖਿਆ, ਲਿਟੇਰਚਰ ਹਾਊਸ, ਸ੍ਰੀ ਅੰਮ੍ਰਿਤਸਰ- ੧੯੮੭ ਸਫਾ ੨੪੯-੫੦*
*੨. -ਉਹੀ- ਸਫਾ ੨੫੩-੫੮*
*੩. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਭਾਸ਼ਾ ਵਿਭਾਗ ਪੰਜਾਬ. ਪਟਿਆਲਾ (੧੯੫੬-੫੭) ਸਫਾ ੬੦੦, ੫੭੯, ੩੧੫, ੧੮੦, ੩੧੧, ੩੨੭*
*੪. ਗੁਰਮਤਿ ਸੰਗੀਤ ਪਰ ਹੁਣ ਤਕ ਮਿਲੀ ਖੋਜ, ਪ੍ਰਕਾਸ਼ਕ ਚੀਫ਼ ਖਾਲਸਾ ਦੀਵਾਨ, ਸ੍ਰੀ ਅੰਮ੍ਰਿਤਸਰ ੧੯੫੮*
*੫. ਗੁਰੂ ਗ੍ਰੰਥ ਸਾਹਿਬ ਦੇ ਵਿਵਿਧ-ਪਰਿਪੇਖ, (ਜੀ. ਐੱਨ. ਡੀ. ਯੂਨੀ) ਸ੍ਰੀ ਅੰਮ੍ਰਿਤਸਰ ੨੦੦੪ ਸਫਾ ੭੧*
*੬. -ਉਹੀ- ਸਫਾ ੭੮*
*੭. -ਉਹੀ- ਸਫਾ ੭੯*
*੮. ਗੁਰਮਤਿ ਸੰਗੀਤ (ਵਿਸ਼ੇਸ਼ ਅੰਕ); ਹਾਥਰਸ ਪ੍ਰਕਾਸ਼ਨ, (ਹਿੰਦੀ)-ਜਨ-ਫਰ-੧੯੯੭ ਸਫਾ ੧੨੫.*

■

# ਗੁਰਮਤਿ ਵਿਚ ਮਾਇਆ ਦਾ ਸੰਕਲਪ

*-ਡਾ. ਮਨਮੋਹਨ ਸਿੰਘ**

ਮਾਇਆ ਦਾ ਸ਼ਬਦੀ ਅਰਥ ਹੈ 'ਨਹੀਂ'। ਇਸ ਵਾਸਤੇ ਸੰਸਕ੍ਰਿਤ ਦਾ ਸ਼ਬਦ ਮਾ-ਯਾ ਹੈ, ਜਿਸ ਦੇ ਅਰਥ ਹਨ- ਭਰਮ, ਭੁਲੇਖਾ, ਕਪਟ, ਛਲ ਆਦਿ।

ਗੁਰਮਤਿ ਵਿਚ ਮਾਇਆ ਦੇ ਸੰਕਲਪ ਨੂੰ ਵੇਖਣ ਤੋਂ ਪਹਿਲਾਂ ਇਸ ਨੂੰ ਦੂਜੇ ਧਰਮਾਂ ਦੇ ਪਿਛੋਕੜ ਵਿਚ ਵੇਖਣਾ ਉੱਚਿਤ ਹੋਵੇਗਾ। ਰਿਗਵੇਦ ਤੋਂ ਲੈ ਕੇ ਸ਼ੰਕਰਾਚਾਰਯ ਤਕ ਮਾਇਆ ਸ਼ਬਦ ਦੇ ਅਰਥ ਤੋਂ ਇਸ ਦੇ ਸੰਕਲਪ ਦਾ ਵਿਕਾਸ ਹੁੰਦਾ ਆਇਆ ਹੈ। ਰਿਗਵੇਦ ਵਿਚ ਮਾਇਆ ਉਸ ਚੀਜ਼ ਨੂੰ ਮੰਨਿਆ ਗਿਆ ਹੈ, ਜੋ ਆਪਣਾ ਰੂਪ ਬਦਲਦੀ ਰਹਿੰਦੀ ਹੈ। ਉਪਨਿਸ਼ਦਾਂ ਵਿਚ ਮਾਇਆ ਸ਼ਬਦ ਸ੍ਰਿਸ਼ਟੀ ਦੇ ਪ੍ਰਪੰਚ ਲਈ ਵਰਤਿਆ ਗਿਆ ਹੈ। ਇਸ ਤੋਂ ਇਲਾਵਾ ਅਵਿੱਦਿਆ ਅਤੇ ਪ੍ਰਕਿਰਤੀ ਦੇ ਅਰਥਾਂ ਵਿਚ ਵੀ ਮਾਇਆ ਸ਼ਬਦ ਦੀ ਵਰਤੋਂ ਕੀਤੀ ਗਈ ਹੈ। "ਭਾਗਵਤ ਪੁਰਾਣ" ਵਿਚ ਮਾਇਆ ਉਹ ਹੈ ਜੋ ਨਾ ਹੋਣ ਤੋਂ ਵੀ ਹੋਂਦਮਈ ਵਸਤੂ ਪ੍ਰਤੀਤ ਹੁੰਦੀ ਹੈ। ਖਟ-ਦਰਸ਼ਨਾਂ ਵਿਚ ਸਾਂਖ ਦਰਸ਼ਨ ਨੇ ਮਾਇਆ ਨੂੰ ਅਵਿੱਦਿਆ ਕਿਹਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾਇਆ ਸ਼ਬਦ ਵਿਸ਼ੇਸ਼ ਫ਼ਿਲਾਸਫ਼ੀ ਦੇ ਅਰਥਾਂ ਤੋਂ ਛੁੱਟ ਕਈ ਹੋਰ ਪ੍ਰਸੰਗਾਂ ਤੇ ਭਾਵਾਂ ਦੇ ਅਰਥਾਂ ਲਈ ਵੀ ਵਰਤਿਆ ਗਿਆ ਹੈ। ਗੁਰਬਾਣੀ ਵਿਚ ਮਾਇਆ ਨੂੰ ਭੁਲੇਖੇ ਭਰਮ, ਦੌਲਤ ਤੇ ਹਉਮੈਂ ਇਤਿਆਦਿ ਦੇ ਅਰਥਾਂ ਵਿਚ ਵਰਤਿਆ ਗਿਆ ਹੈ। ਮਾਇਆ ਨੂੰ ਤ੍ਰੈਗੁਣਾਤਮਕ ਸ਼ਕਤੀ ਵੀ ਦੱਸਿਆ ਗਿਆ ਹੈ। ਜਿਵੇ ਕਿ:

*ਤ੍ਰੈ ਗੁਣ ਮਾਇਆ ਮੂਲੁ ਹੈ . . .* *(ਪੰਨਾ ੬੪੭)*

ਇਸ ਸ਼ਬਦ ਦਾ ਪ੍ਰਯੋਗ ਧਨ-ਦੌਲਤ ਦੇ ਅਰਥਾਂ ਵਿਚ ਵੀ ਕੀਤਾ ਗਿਆ ਹੈ।

*ਬਾਬਾ ਮਾਇਆ ਸਾਥਿ ਨ ਹੋਇ॥* *(ਪੰਨਾ ੫੯੫)*

ਗੁਰਬਾਣੀ ਵਿਚ ਭਾਰਤੀ ਵਿਚਾਰਧਾਰਾ ਦੀ ਤਰ੍ਹਾਂ ਮਾਇਆ ਦੇ ਵਿਚਾਰ ਨੂੰ ਰੁਪਾਂਤਮਿਕ ਸ਼ੈਲੀ ਦੁਆਰਾ ਹੀ ਵਰਣਨ ਕੀਤਾ ਗਿਆ ਹੈ। ਇਸ ਪੱਖ ਤੋਂ ਮਾਇਆ ਨੂੰ ਨਾਗਣੀ, ਸੱਪ, ਧਰਕਟੀ ਨਾਰ, ਸੱਸ ਆਦਿ ਦੇ ਰੂਪ ਵਿਚ ਬਿਆਨ ਕੀਤਾ ਗਿਆ ਹੈ।

*-ਸਾਸੁ ਬੁਰੀ ਘਰਿ ਵਾਸੁ ਨ ਦੇਵੈ ਪਿਰ ਸਿਉ ਮਿਲਣ ਨ ਦੇਇ ਬੁਰੀ॥*

*(ਪੰਨਾ ੩੫੫)*

**੯੯੭, ਫੇਜ਼ ੧੦, ਮੋਹਾਲੀ; ਪਿੰਨ: ੧੬੦੦੬੨*

*-ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥*
*ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ॥* *(ਪੰਨਾ ੫੧੦)*
*-ਮਾਇਆ ਮੋਹੁ ਧਰਕਟੀ ਨਾਰਿ॥*
*ਭੂੰਡੀ ਕਾਮਣਿ ਕਾਮਣਿਆਰਿ॥* *(ਪੰਨਾ ੭੯੬)*

ਗੁਰਮਤਿ ਵਿਚ ਮਾਇਆ ਦੇ ਸਿਧਾਂਤ ਨੂੰ ਦੋ ਪੱਖਾਂ ਤੋਂ ਬਿਆਨਿਆ ਗਿਆ ਹੈ:

੧. ਮਾਇਆ ਦਾ ਵਿਅਕਤੀਗਤ ਪੱਖ।

੨. ਮਾਇਆ ਦਾ ਬ੍ਰਹਿਮੰਡੀ ਪੱਖ।

**ਮਾਇਆ ਦਾ ਵਿਅਕਤੀਗਤ ਪੱਖ :** ਵਿਅਕਤੀਗਤ ਪੱਖ ਤੋਂ ਮਾਇਆ ਜੀਵ ਦੇ ਸੰਬੰਧ ਵਿਚ ਅਵਿੱਦਿਆ, ਭਰਮ, ਕੂੜ ਤੇ ਹੰਕਾਰ ਇਤਿਆਦਿ ਹੈ। ਇਸ ਪੱਖ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਪਹਿਰਿਆ' ਦੇ ਸਿਰਲੇਖ ਹੇਠ ਅੰਕਿਤ ਬਾਣੀ ਵਿਚ ਜੀਵ ਤੇ ਮਾਇਆ ਦੇ ਸੰਬੰਧ ਪ੍ਰਤੀ ਹੇਠ ਲਿਖੇ ਮੁੱਖ ਪ੍ਰਮਾਣ ਮਿਲਦੇ ਹਨ ਅਤੇ ਜੀਵ ਦਾ ਮਾਇਆ ਦੇ ਪ੍ਰਭਾਵ ਹੇਠਾਂ ਆਉਣ ਦਾ ਕਾਰਨ ਵੀ ਪਤਾ ਲੱਗਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਅਨੁਸਾਰ ਜੀਵ ਜਨਮ ਤੋਂ ਹੀ ਮਾਇਆ ਦੇ ਪ੍ਰਭਾਵ ਹੇਠਾਂ ਆ ਜਾਂਦਾ ਹੈ, ਅਤੇ ਉਸ ਦੀ ਸੁਰਤਿ ਪਰਮਾਤਮਾ ਨਾਲੋਂ ਟੁੱਟ ਜਾਂਦੀ ਹੈ:

*ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ॥*
*ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥* *(ਪੰਨਾ ੯੨੧)*

ਮਨੁੱਖੀ ਜੀਵਨ ਦੇ ਤੀਜੇ ਪਹਿਰ ਵਿਚ ਮਨੁੱਖ 'ਤੇ ਮਾਇਆ ਭਾਰੂ ਹੁੰਦੀ ਹੈ। ਇਸ ਅਵਸਥਾ ਵਿਚ ਮਨੁੱਖੀ-ਮਨ ਪਰਮਾਤਮਾ ਨੂੰ ਵਿਸਾਰ ਦਿੰਦਾ ਹੈ, ਜਿਸ ਦੇ ਨਤੀਜੇ ਵਜੋਂ ਉਹ ਧਨ-ਦੌਲਤ ਤੇ ਜੋਬਨ ਵਿਚ ਹੀ ਮਸਤ ਰਹਿੰਦਾ ਹੈ ਅਤੇ ਆਪਣਾ ਜੀਵਨ ਵਿਅਰਥ ਗੁਆ ਲੈਂਦਾ ਹੈ।

*ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥*
*ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ॥*
*ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ॥*
*ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ॥* *(ਪੰਨਾ ੭੫)*

ਸ੍ਰੀ ਗੁਰੂ ਰਾਮਦਾਸ ਜੀ ਇਸੇ ਅਵਸਥਾ ਵਿਚ ਮਨੁੱਖ ਦੀ ਪ੍ਰਧਾਨ ਰੁਚੀ ਮਾਇਆ ਪ੍ਰਤੀ ਮੋਹ ਤੇ ਇਸ ਨੂੰ ਇਕੱਤਰ ਕਰਨਾ ਦੱਸਦੇ ਹਨ। ਇਸ ਅਵਸਥਾ ਵਿਚ ਮਨੁੱਖ ਹਰੀ ਦੇ ਨਾਮ ਨੂੰ ਯਾਦ ਨਹੀਂ ਕਰਦਾ।

*ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਗਾ ਆਲਿ ਜੰਜਾਲਿ॥*
*ਧਨੁ ਚਿਤਵੈ ਧਨੁ ਸੰਚਵੈ ਵਣਜਾਰਿਆ ਮਿਤ੍ਰਾ ਹਰਿ ਨਾਮਾ ਹਰਿ ਨ ਸਮਾਲਿ॥*
*(ਪੰਨਾ ੭੬)*

ਸ੍ਰੀ ਗੁਰੂ ਅਰਜਨ ਦੇਵ ਜੀ ਇਸੇ ਅਵਸਥਾ ਨੂੰ ਹੋਰ ਸਪੱਸ਼ਟ ਫਰਮਾਉਂਦੇ ਹਨ:

*ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਖੁ ਸੰਚੈ ਅੰਧੁ ਅਗਿਆਨੁ॥*
*ਪੁਤ੍ਰਿ ਕਲਤ੍ਰਿ ਮੋਹਿ ਲਪਟਿਆ ਵਣਜਾਰਿਆ ਮਿਤ੍ਰਾ ਅੰਤਰਿ ਲਹਰਿ ਲੋਭਾਨੁ॥*
*(ਪੰਨਾ ੭੭)*

ਮਾਇਆ ਦਾ ਮਨੁੱਖ ਦੇ ਮਨ ਅਤੇ ਇੰਦਰੀਆਂ ਉੱਤੇ ਜੋ ਪ੍ਰਭਾਵ ਪੈਂਦਾ ਹੈ ਅਤੇ ਉਸ ਦੇ ਪ੍ਰਤੀਕਰਮ ਵਜੋਂ ਸਾਡੇ ਮਨ ਤੋਂ ਇੰਦਰੀਆਂ ਦੀ ਜੋ ਦਸ਼ਾ ਹੋ ਜਾਂਦੀ ਹੈ ਉਸ ਦਾ ਵਰਣਨ ਗੁਰਬਾਣੀ ਵਿਚ ਇਸ ਪ੍ਰਕਾਰ ਕੀਤਾ ਗਿਆ ਹੈ:

*-ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥*
*ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥*
*ਰਸਨਾ ਸੋਈ ਲੋਭਿ ਮੀਠੈ ਸਾਦਿ॥* *(ਪੰਨਾ ੧੮੨)*
*-ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ॥*
*ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ॥*
*(ਪੰਨਾ ੬੪੩)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਪਰੋਕਤ ਪੰਕਤੀਆਂ ਦਰਜ ਹਨ, ਜੋ ਮਾਇਆ ਭਾਵ ਧਨ-ਦੌਲਤ ਬਾਰੇ ਦੱਸਦੀਆਂ ਹਨ ਕਿ ਇਸ ਜਗ ਵਿਚ ਮਨੁੱਖ ਮਾਇਆ ਦੇ ਜਾਲ ਵਿਚ ਫਸਿਆ ਹੋਇਆ ਹੈ ਤੇ ਇਸ ਮਾਇਆ ਨੇ ਸਾਰਾ ਸੰਸਾਰ ਆਪਣੇ ਵਿਚ ਜਕੜਿਆ ਹੋਇਆ ਹੈ। ਮਨਮੁਖ ਭਾਵ ਜੋ ਗੁਰੂ ਤੋਂ ਪਰੇ ਹਨ, ਉਹ ਇਸ ਵਿਚ ਘੁਲੇ ਹੋਏ ਹਨ ਤੇ ਗੁਰਮੁਖ ਇਸ ਮਾਇਆ ਦੇ ਜਾਲ ਤੋਂ ਪਰੇ ਹਨ ਤੇ ਉਹ ਪ੍ਰਭੂ ਭਗਤੀ ਵਿਚ ਲੱਗੇ ਹੋਏ ਹਨ। ਗੁਰਬਾਣੀ ਵਿਚ ਮਾਇਆ ਬਾਰੇ ਬਹੁਤ ਕੁਝ ਕਿਹਾ ਗਿਆ ਹੈ, ਜਿਸ ਦਾ ਵੇਰਵਾ ਇਸ ਤਰ੍ਹਾਂ ਹੈ:

*ਮਨੁ ਸੋਇਆ ਮਾਇਆ ਬਿਸਮਾਦਿ॥. . .*
*ਸਗਲ ਸਹੇਲੀ ਅਪਨੈ ਰਸ ਮਾਤੀ॥*
*ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ॥* *(ਪੰਨਾ ੧੮੨)*

ਵਿਅਕਤੀਗਤ ਪੱਖ ਤੋਂ ਮਾਇਆ ਨੇ ਇਸ ਸੰਸਾਰ ਦੇ ਲੋਕਾਂ ਨੂੰ ਹੀ ਨਹੀਂ ਮੋਹਿਆ ਹੋਇਆ ਸਗੋਂ ਸਭ ਦੇਵੀ-ਦੇਵਤਿਆਂ ਨੂੰ ਵੀ ਇਸ ਨੇ ਮੋਹਿਆ ਹੈ।

*-ਮਾਇਆ ਮੋਹੇ ਦੇਵੀ ਸਭਿ ਦੇਵਾ॥* *(ਪੰਨਾ ੨੨੭)*
*-ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ॥* *(ਪੰਨਾ ੪੭੬)*

ਵਿਅਕਤੀਗਤ ਤੌਰ ਤੋਂ ਹੀ ਮਾਇਆ ਦਾ ਭਾਵ ਮਨੁੱਖੀ ਮਨ ਦਾ ਭਰਮ ਤੇ ਭੁਲੇਖਾ ਹੈ, ਜਿਸ ਕਰਕੇ ਉਹ ਅਵਸਤੂ ਨੂੰ ਵਸਤੂ ਸਮਝ ਲੈਂਦਾ ਹੈ। ਮਨੋਵਿਗਿਆਨਕ ਪੱਖ ਤੋਂ ਮਾਇਆ ਦੇ ਇਸ ਪੱਖ ਨੂੰ ਭਗਤ ਰਵਿਦਾਸ ਜੀ ਇਉਂ ਦਰਸਾਉਂਦੇ ਹਨ:

*ਮਾਧਵੇ ਕਿਆ ਕਹੀਐ ਭ੍ਰਮੁ ਐਸਾ॥*
*ਜੈਸਾ ਮਾਨੀਐ ਹੋਇ ਨ ਤੈਸਾ॥* *(ਪੰਨਾ ੬੫੭)*

ਇਸ ਭਰਮ ਅਤੇ ਸਹਸੇ ਨੇ ਹੀ ਜੀਵ ਨੂੰ ਅਪਵਿੱਤਰ ਅਤੇ ਮਲੀਨ ਕੀਤਾ ਹੋਇਆ ਹੈ। ਇਸ ਨੂੰ ਕਿਵੇਂ ਦੂਰ ਕੀਤਾ ਜਾ ਸਕਦਾ ਹੈ? ਗੁਰਬਾਣੀ ਅਨੁਸਾਰ ਇਸ ਦਾ ਇੱਕੋ-ਇਕ ਹੱਲ ਗੁਰ ਸ਼ਬਦ ਦੀ ਵਿਚਾਰ ਹੈ:

*ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ॥*
*ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥ (ਪੰਨਾ ੯੧੯)*

**ਮਾਇਆ ਦਾ ਬ੍ਰਹਿਮੰਡੀ ਪੱਖ:** ਗੁਰਬਾਣੀ ਦੇ ਪੱਖ ਤੋਂ ਮਾਇਆ ਪ੍ਰਕਿਰਤੀ ਹੈ। ਪਰ ਇਸ ਦੀ ਪ੍ਰਕਿਰਤੀ ਇਕ ਸੁਤੰਤਰ ਤੇ ਸਵੈ-ਆਧਾਰਿਤ ਨਹੀਂ ਹੈ, ਸਗੋਂ ਆਧਾਰਿਤ ਤੇ ਸੰਖੇਪ ਹੈ। ਗੁਰਮਤਿ ਦਰਸ਼ਨ ਇਸ ਵਿਚਾਰ ਦਾ ਹਾਮੀ ਹੈ ਕਿ ਮਾਇਆ ਰਚਨਾ ਹੈ, ਜਿਸ ਨੂੰ ਪਰਮਾਤਮਾ ਨੇ ਰਚਿਆ ਹੈ ਤੇ ਰਚਨਾ ਕਦੀ ਵੀ ਰਚਨਹਾਰ ਤੋਂ ਸੁਤੰਤਰ ਨਹੀਂ ਹੋ ਸਕਦੀ।

*ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥ (ਪੰਨਾ ੬)*

ਗੁਰਬਾਣੀ ਵਿਚ ਅਨੇਕਾਂ ਥਾਂਵਾਂ ਉੱਤੇ ਮਾਇਆ-ਰੂਪੀ ਸੰਸਾਰ ਦੀ ਇਸ ਪ੍ਰਕਿਰਤੀ ਅਤੇ ਸਰੂਪ ਨੂੰ ਕਈ ਰੂਪਕਾਂ ਦੁਆਰਾ ਰੂਪਮਾਨ ਕੀਤਾ ਗਿਆ ਹੈ। ਜਿਵੇਂ ਕਿ ਮ੍ਰਿਗ ਤ੍ਰਿਸ਼ਨਾ, ਪਾਣੀ ਦਾ ਬੁਦਬੁਦਾ, ਬਾਦਲ ਕੀ ਛਾਈਂ ਇਤਿਆਦਿ:

*ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ॥ (ਪੰਨਾ ੧੨੩੧)*

ਗੁਰਮਤਿ ਦਰਸ਼ਨ ਨੇ ਮਾਇਆ ਪ੍ਰਤੀ ਦੋਵੇਂ ਹੀ ਸਵੀਕਾਰਤਮਕ ਅਤੇ ਨਿਖੇਧਾਤਮਕ ਦ੍ਰਿਸ਼ਟੀਕੋਣ ਅਪਣਾਏ ਹਨ। ਪਹਿਲੇ ਪੱਖ ਤੋਂ ਸਮੁੱਚੀ ਕੁਦਰਤ ਵਿਚ ਕਾਦਰ ਨੂੰ ਵਿਦਮਾਨ ਮੰਨਿਆ ਹੈ। ਖੰਡ, ਬ੍ਰਹਿਮੰਡ ਨੂੰ ਸੱਚ ਮੰਨਿਆ ਹੈ, ਪਰਮਾਤਮਾ ਦੀ ਦ੍ਰਿਸ਼ਟੀ ਨੂੰ ਸੱਚੀ ਮੰਨਿਆ ਹੈ। ਇਸ ਸਵੀਕਾਰਤਮਕ ਦ੍ਰਿਸ਼ਟੀਕੋਣ ਨੇ ਮਨੁੱਖ ਦੇ ਅੰਦਰ ਇਸ ਜਗਤ ਦੇ ਪ੍ਰਤੀ ਘ੍ਰਿਣਾ ਬੰਦ ਨਹੀਂ ਕੀਤੀ, ਇਸ ਦੇ ਤਿਆਗ ਦੀ ਭਾਵਨਾ ਪੈਦਾ ਨਹੀਂ ਕੀਤੀ, ਸਗੋਂ ਇਸ ਪ੍ਰਤੀ ਇਕ ਉਸਾਰੂ ਮੋਹ ਵਾਲੀ ਭਾਵਨਾ ਪੈਦਾ ਕੀਤੀ ਹੈ। ਦੂਜੇ ਨਿਖੇਧਾਤਮਕ ਦ੍ਰਿਸ਼ਟੀਕੋਣ ਨੇ ਮਨੁੱਖ ਨੂੰ ਇਸ ਗੱਲ ਦੀ ਸੁਚੇਤਨਾ ਪ੍ਰਦਾਨ ਕੀਤੀ ਕਿ ਵਾਹਿਗੁਰੂ ਤੋਂ ਬਿਨ੍ਹਾਂ ਸਭ ਕੂੜ ਹੈ, ਤਾਂ ਜੋ ਮਨੁੱਖ ਇਸ ਜਗਤ ਨੂੰ ਹੀ ਸਦੀਵੀਂ ਸਮਝ ਕੇ ਇਸ ਵਿਚ ਖਚਿਤ ਨਾ ਹੋ ਜਾਵੇ ਤੇ ਇਸ ਨੂੰ ਹੀ ਸਭ ਕੁਝ ਨਾ ਸਮਝ ਬੈਠੇ।

*ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥ (ਪੰਨਾ ੪੬੮)*

ਇਸ ਸਮੁੱਚੀ ਵਿਚਾਰਧਾਰਾ ਨੂੰ ਮੁੱਖ ਰੱਖਦਿਆਂ ਹੋਇਆਂ ਅਸੀਂ ਕਹਿ ਸਕਦੇ ਹਾਂ ਕਿ ਗੁਰਮਤਿ ਦਰਸ਼ਨ ਨੇ ਮਾਇਆ ਦੇ ਜਗਤ ਰੂਪ ਸਬੰਧੀ ਵਾਸਤਵਿਕ ਅਤੇ ਸਵੀਕਾਰਤਮਕ ਦ੍ਰਿਸ਼ਟੀਕੋਣ ਅਪਣਾਇਆ ਹੈ। ■

# ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ

*-ਬੀਬੀ ਰਮਨਦੀਪ ਕੌਰ**

ਹਿੰਦੂ ਧਰਮ ਸ਼ਾਸਤਰ ਵਿਚ ਸਮਾਜ ਨੂੰ ਕਿੱਤਿਆਂ ਦੇ ਆਧਾਰ ’ਤੇ ਚਾਰ ਹਿੱਸਿਆਂ ਵਿਚ ਵੰਡਿਆ ਗਿਆ ਹੈ- ਬ੍ਰਾਹਮਣ, ਖੱਤਰੀ, ਵੈਸ਼ ਤੇ ਸ਼ੂਦਰ। ਇਨ੍ਹਾਂ ਵਿੱਚੋਂ ਸ਼ੂਦਰ ਦਾ ਦਰਜਾ ਸਭ ਤੋਂ ਨੀਵਾਂ ਹੈ ਜਦਕਿ ਬ੍ਰਾਹਮਣਾਂ ਨੂੰ ਸਭ ਤੋਂ ਉੱਚਾ ਦਰਜਾ ਦਿੱਤਾ ਗਿਆ ਹੈ, ਕਿਉਂਕਿ ਇਨ੍ਹਾਂ ਦੀ ਉਤਪਤੀ ਬ੍ਰਹਮਾ ਦੇ ਮੁਖ ਤੋਂ ਹੋਈ ਮੰਨੀ ਗਈ ਹੈ। ਦੂਸਰੇ ਸਥਾਨ ’ਤੇ ਖੱਤਰੀ ਹਨ ਜਿਨ੍ਹਾਂ ਦੀ ਉਤਪਤੀ ਬ੍ਰਹਮਾ ਦੀਆਂ ਬਾਹਵਾਂ ਤੋਂ ਹੋਈ ਮੰਨੀ ਗਈ ਹੈ। ਤੀਸਰੇ ਸਥਾਨ ’ਤੇ ਵੈਸ਼ਾਂ ਨੂੰ ਲਿਆ ਗਿਆ ਹੈ ਅਤੇ ਇਨ੍ਹਾਂ ਦੀ ਉਤਪਤੀ ਬ੍ਰਹਮਾ ਜੀ ਦੇ ਪੱਟਾਂ ਤੋਂ ਹੋਈ ਮੰਨੀ ਗਈ। ਅਖੀਰ ਵਿਚ ਸ਼ੂਦਰ ਹਨ ਜਿਨ੍ਹਾਂ ਦੀ ਉਤਪਤੀ ਬ੍ਰਹਮਾ ਦੇ ਪੈਰਾਂ ਤੋਂ ਹੋਈ ਮੰਨੀ ਗਈ ਹੈ। ਵਰਣ ਵਿਵਸਥਾ ਦੀ ਇਸ ਸਮਾਜਿਕ ਵੰਡ ਕਾਰਨ ਮਨੁੱਖਾਂ ਨਾਲ ਕਾਫੀ ਭੇਦਭਾਵ ਕੀਤਾ ਜਾਂਦਾ ਰਿਹਾ ਹੈ। ਪਹਿਲੇ ਸਮਿਆਂ ਵਿਚ ਤਾਂ ਸ਼ੂਦਰ ਲੋਕਾਂ ਨੂੰ ਮੰਦਰ ’ਚ ਜਾਣ ਦੀ ਵੀ ਮਨਾਹੀ ਹੁੰਦੀ ਸੀ। ਸਿੱਖ ਧਰਮ ਦੀ ਗੁਰਮਤਿ ਵਿਚਾਰਧਾਰਾ ਅਨੁਸਾਰ ਜਾਤ-ਪਾਤ ਦਾ ਕੋਈ ਵਿਤਕਰਾ ਨਹੀਂ ਕੀਤਾ ਜਾਣਾ ਚਾਹੀਦਾ, ਕਿਉਂਕਿ ਕੇਵਲ ਚੰਗੇ ਕਰਮ ਕਰਨ ਵਾਲਾ ਹੀ ਉੱਤਮ ਹੈ ਤੇ ਨੀਚ ਕਰਮ ਕਰਨ ਵਾਲਾ ਨੀਚ, ਭਾਵੇਂ ਉਹ ਕਿਸੇ ਵਰਣ ਨਾਲ ਵੀ ਸੰਬੰਧਿਤ ਹੋਵੇ।

ਸ਼ਬਦ “ਜਾਤ” ਅੰਗਰੇਜ਼ੀ ਭਾਸ਼ਾ ਦੇ ਸ਼ਬਦ “caste” ਦਾ ਪੰਜਾਬੀ ਰੂਪਾਂਤਰ ਹੈ। ਇਸ ਦੀ ਉਪਜ ਪੁਰਤਗਾਲੀ ਸ਼ਬਦ “casta” ਅਤੇ ਲਾਤੀਨੀ ਭਾਸ਼ਾ ਦੇ ਸ਼ਬਦ “castus” ਤੋਂ ਹੋਈ ਹੈ। ਇਨ੍ਹਾਂ ਸ਼ਬਦਾਂ ਦਾ ਅਰਥ ਨਸਲ (race) ਜਾਂ ਰਵਾ (breed) ਹੈ। ਜਾਤ ਸ਼ਬਦ ਦਾ ਅਰਥ ਨਸਲ ਦੀ ਸ਼ੁੱਧਤਾ ਮੰਨਿਆ ਗਿਆ ਹੈ। ਇਨ੍ਹਾਂ ਅਰਥਾਂ ਅਨੁਸਾਰ ਜਾਤ ਜਨਮ ਉੱਤੇ ਆਧਾਰਿਤ ਇੱਕ ਵਿਵਸਥਾ ਹੈ। ਜਾਤ ਨੂੰ ਇਕ ਪੁਸ਼ਤੈਨੀ ਤੇ ਸਮਾਜਿਕ ਸਮੂਹ ਮੰਨਿਆ ਹੈ, ਜਿਸ ਦੀ ਮੈਂਬਰਸ਼ਿਪ ਵਿਅਕਤੀ ਦੇ ਸਮਾਜਿਕ ਵਿਵਹਾਰਾਂ ਉੱਤੇ ਪਾਬੰਦੀਆਂ ਲਗਾਉਂਦੀ ਹੈ। ਜਾਤ ਦੁਆਰਾ ਵਿਅਕਤੀ ਉੱਤੇ ਲਗਾਈਆਂ ਜਾਣ ਵਾਲੀਆਂ ਪਾਬੰਦੀਆਂ ਵਿੱਚੋਂ ਵਿਆਹ ਵਿਵਸਥਾ, ਵਿੱਦਿਆ, ਧਰਮ, ਰਾਜਨੀਤੀ ਅਤੇ ਸਮਾਜਿਕ ਮੇਲ ਹਨ। ਇਨ੍ਹਾਂ ਪਾਬੰਦੀਆਂ ਅਤੇ ਭੇਦ-ਭਾਵ ਦੇ ਕਾਰਨ ਸਮਾਜ ਵਿਚ ਕੁਰੀਤੀਆਂ ਫੈਲਦੀਆਂ ਹਨ।

ਇਸ ਦੇ ਉਲਟ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਇਨ੍ਹਾਂ ਸਭ ਮਾਨਵੀ ਵਿਤਕਰਿਆਂ ਤੋਂ ਉੱਪਰ ਉੱਠ ਕੇ ਸੱਚ ਦੇ ਮਾਰਗ ’ਤੇ ਚੱਲਣ ਦਾ ਉਪਦੇਸ਼ ਦ੍ਰਿੜਾਉਂਦੀ

**੫੯, ਅਰਬਨ ਅਸਟੇਟ, ਫੇਜ਼-੧, ਪਟਿਆਲਾ। ਮੋ: +੯੧੯੮੭੨੮-੬੧੩੩੧*

ਹੈ। ਇਸ ਵਿਚ ਜਿਹੜੇ ਭਗਤ ਸਾਹਿਬਾਨ, ਭੱਟ ਸਾਹਿਬਾਨ ਆਦਿ ਦੀ ਬਾਣੀ ਦਰਜ ਹੈ, ਉਨ੍ਹਾਂ ਵਿਚ ਕਈ ਅਖੌਤੀ ਨੀਵੀਆਂ ਜਾਤਾਂ ਨਾਲ ਸੰਬੰਧ ਰੱਖਦੇ ਸਨ, ਜਿਵੇਂ-ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਸਦਨਾ ਜੀ ਆਦਿ। ਇਨ੍ਹਾਂ ਦਾ ਸੰਬੰਧ ਭਾਵੇਂ ਤਥਾਕਥਿਤ ਨੀਵੀਂ ਜਾਤੀ ਨਾਲ ਸੀ, ਪਰ ਇਨ੍ਹਾਂ ਦੀ ਰੂਹਾਨੀ ਉਚਾਈ ਨੂੰ ਪ੍ਰਵਾਨ ਕਰਦਿਆਂ ਇਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਗਈ, ਜਿਸ ਨੇ ਸਮਾਜ ਉੱਪਰ ਗਹਿਰਾ ਪ੍ਰਭਾਵ ਪਾਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਤੋਂ ਸਾਨੂੰ ਸਾਂਝੀਵਾਲਤਾ ਦਾ ਹੀ ਉਪਦੇਸ਼ ਮਿਲਦਾ ਹੈ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥* *(ਪੰਨਾ 1349)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਜਿਹੇ ਪ੍ਰਮਾਣਾਂ ਦੀ ਬਹੁਤ ਗਿਣਤੀ ਹੈ ਜੋ ਜਾਤ-ਪਾਤ ਨੂੰ ਨਕਾਰਦਿਆਂ ਮਨੁੱਖ ਦੀ ਆਚਰਣ ਉੱਚਤਾ ਨੂੰ ਚੰਗੇਰਾ ਮੰਨਦੇ ਹਨ। ਇੱਥੇ ਬੁਲੰਦ ਆਚਰਣ ਹੀ ਉੱਚੇ ਮਨੁੱਖ ਦਾ ਪ੍ਰਮਾਣ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤਾਂ ਆਪਣੇ ਆਪ ਨੂੰ ਅਖੌਤੀ ਨੀਚ-ਦਲਿਤਾਂ ਦਾ ਸਾਥੀ ਹੀ ਮੰਨਦੇ ਹਨ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥* *(ਪੰਨਾ 15)*

ਇਨ੍ਹਾਂ ਪੰਕਤੀਆਂ ਵੱਲ ਜੇ ਅਸੀਂ ਧਿਆਨ ਦੇਈਏ ਤਾਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਸਾਹਿਬਾਨ ਦਲਿਤਾਂ, ਨੀਚਾਂ ਅਤੇ ਦੱਬੇ-ਕੁਚਲੇ ਵਰਗਾਂ ਦੇ ਸਮਰਥਕ ਸਨ ਅਤੇ ਉਨ੍ਹਾਂ ਦੇ ਹੱਕ ਅਤੇ ਨਿਆਂ ਦੀ ਗੱਲ ਕਰਦੇ ਸਨ।

ਗੁਰੂ ਸਾਹਿਬਾਨ ਦਾ ਵਿਚਾਰ ਹੈ ਕਿ ਮਨੁੱਖ ਨੂੰ ਜਨਮ ਦੇ ਆਧਾਰ ਉੱਤੇ ਨਹੀਂ, ਸਗੋਂ ਉਸ ਦੇ ਕਰਮਾਂ ਦੇ ਆਧਾਰ 'ਤੇ ਪਰਖਣਾ ਚਾਹੀਦਾ ਹੈ। ਕਰਮ ਹੀ ਮਨੁੱਖ ਦੀ ਅਸਲੀ ਪਹਿਚਾਣ ਕਰਾਉਂਦੇ ਹਨ। ਜਿਹੜਾ ਮਨੁੱਖ ਚੰਗੇ ਕਰਮ ਕਰਦਾ ਹੈ ਉਸ ਨੂੰ ਉੱਚ ਮੰਨਿਆ ਜਾਂਦਾ ਹੈ ਤੇ ਜਿਹੜਾ ਗਲਤ ਕਰਮ ਕਰਦਾ ਹੈ, ਜਾਂ ਦੂਸਰਿਆਂ ਨੂੰ ਨੀਂਵਾਂ ਦਿਖਾਉਣ ਦੀ ਕੋਸ਼ਿਸ਼ ਕਰਦਾ ਹੈ ਉਸ ਨੂੰ ਨੀਚ ਮੰਨਿਆ ਹੈ। ਗੁਰਮਤਿ ਵਿਚ ਕੰਮ ਦੀ ਵੰਡ ਪ੍ਰਵਾਨ ਨਹੀਂ, ਕਿਉਂਕਿ ਕਿਰਤ ਰੋਜ਼ੀ ਦਾ ਵਸੀਲਾ ਹੈ। ਇਹ ਇਨਕਲਾਬੀ ਸੰਕਲਪ ਗੁਰੂ ਸਾਹਿਬਾਨ ਦੀ ਲੋੜ ਤੇ ਅਮਲ ਦਾ ਕਮਾਲ ਹੈ। ਗੁਰਮਤਿ ਵਿਚ ਕਰਮ-ਅਮਲ ਹੀ ਜਾਤ-ਪਾਤ ਦਾ ਨਿਰਣਾ ਕਰਨ ਵਾਲਾ ਹੈ:

*ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥*
*ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥* *(ਪੰਨਾ 1330)*

ਸਿੱਖ ਧਰਮ ਅਨੁਸਾਰ ਉੱਚੀ ਜਾਤ ਵਾਲਾ ਉਹੀ ਹੈ ਜੋ ਨਾਮ ਜਪ ਕੇ ਪ੍ਰਭੂ ਪ੍ਰਾਪਤੀ ਲਈ ਯਤਨਸ਼ੀਲ ਹੈ। ਪ੍ਰਭੂ-ਨਾਮ-ਸਿਮਰਨ ਕਰਕੇ ਨੀਚ ਸਮਝੇ ਜਾਂਦੇ ਲੋਕ ਉੱਤਮਪਦਵੀ ਦੇ ਹੱਕਦਾਰ ਹੋ ਨਿੱਬੜਦੇ ਹਨ। ਜਿਨ੍ਹਾਂ ਨੂੰ ਪ੍ਰਭੂ-ਨਾਮ-ਸਿਮਰਨ ਦਾ

ਰੰਗ ਨਹੀਂ ਲੱਗਾ ਉਨ੍ਹਾਂ ਦਾ ਸਮਾਜ ਵਿਚ ਰੁਤਬਾ ਨੀਂਵਿਆਂ ਵਾਲਾ ਹੀ ਰਹਿੰਦਾ ਹੈ:

*-ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥ (ਪੰਨਾ ੭੩੩)*

*-ਭਗਤਿ ਰਤੇ ਸੇ ਊਤਮਾ ਜਤਿ ਪਤਿ ਸਬਦੇ ਹੋਇ॥*
*ਬਿਨੁ ਨਾਵੈ ਸਭ ਨੀਚ ਜਾਤਿ ਹੈ ਬਿਸਟਾ ਕਾ ਕੀੜਾ ਹੋਇ॥ (ਪੰਨਾ ੪੨੬)*

*-ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ॥*
*ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ॥ (ਪੰਨਾ ੨੩)*

ਗੁਰਬਾਣੀ ਤਾਂ ਸਾਨੂੰ ਇਹੀ ਉਪਦੇਸ਼ ਦਿੰਦੀ ਹੈ ਕਿ ਜਦੋਂ ਇਸ ਜਗਤ ਦੀ ਰਚਨਾ ਇਕ ਹੀ ਪਰਮਾਤਮਾ ਨੇ ਕੀਤੀ ਹੈ ਤਾਂ ਫਿਰ ਜਾਤ-ਪਾਤ ਦੇ ਨਾਂ 'ਤੇ ਵਿਤਕਰਾ ਕਰਨਾ ਹੀ ਗਲਤ ਹੈ। ਸਾਰੇ ਮਨੁੱਖ ਜਦੋਂ ਕੁਦਰਤ ਦੇ ਹੀ ਬੰਦੇ ਹਨ, ਇੱਕੋ ਪਰਮੇਸ਼ਰ ਦੀ ਔਲਾਦ ਹਨ, ਫਿਰ ਭੇਦਭਾਵ ਕਿਉਂ:

*-ਜੀਅ ਜੰਤ ਸਭਿ ਤਿਸ ਦੇ ਸਭਨਾ ਕਾ ਸੋਈ॥*
*ਮੰਦਾ ਕਿਸ ਨੋ ਆਖੀਐ ਜੇ ਦੂਜਾ ਹੋਈ॥ (ਪੰਨਾ ੪੨੫)*

*-ਆਪਿ ਉਪਾਏ ਨਾਨਕਾ ਆਪੇ ਰਖੈ ਵੇਕ॥*
*ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ॥ (ਪੰਨਾ ੧੨੩੮)*

*-ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥*
*ਆਪਹੁ ਜੇ ਕੋ ਭਲਾ ਕਹਾਏ॥ ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ॥*
*(ਪੰਨਾ ੮੩)*

*-ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥ (ਪੰਨਾ ੬੧੧)*

*-ਇਕਸੁ ਵਿਣੁ ਹੋਰੁ ਦੂਜਾ ਨਾਹੀ ਬਾਬਾ ਨਾਨਕ ਇਹ ਮਤਿ ਸਾਰੀ ਜੀਉ॥*
*(ਪੰਨਾ ੧੦੮)*

ਕਿਸੇ ਵਿਅਕਤੀ ਨੂੰ ਜਾਤ ਦਾ ਹੰਕਾਰ ਨਹੀਂ ਕਰਨਾ ਚਾਹੀਦਾ ਕਿਉਂਕਿ ਜਿਹੜੇ ਅਹੰਕਾਰ ਕਰਦੇ ਹਨ ਉਨ੍ਹਾਂ ਨੂੰ ਬਾਣੀ ਵਿਚ ਮੂਰਖ ਤੇ ਗਵਾਰ ਆਖਿਆ ਗਿਆ ਹੈ। ਜਦੋਂ ਮਨੁੱਖ ਆਪਣੀ ਜਾਤ ਦਾ ਹੰਕਾਰ ਕਰਦਾ ਹੈ, ਤਾਂ ਉਹ ਇਸ ਅਹੰਕਾਰ ਵਸ ਮਾੜੇ ਕਰਮ ਕਰ ਦੇ ਧਰਮ ਦੀ ਦੁਨੀਆ ਵਿਚ ਪਤਨ-ਮੁਖੀ ਹੁੰਦਾ ਤੁਰਿਆ ਜਾਂਦਾ ਹੈ। ਬਾਣੀ ਇਹ ਦਰਸਾਉਂਦੀ ਹੈ:

*-ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥*
*ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥ (ਪੰਨਾ ੧੧੨੭)*

ਜਦੋਂ ਬਾਲ ਗਰਭ ਵਿਚ ਹੁੰਦਾ ਹੈ ਤਾਂ ਉਸ ਦੀ ਜਾਤ-ਪਾਤ ਕੋਈ ਨਹੀਂ ਹੁੰਦੀ। ਜਨਮ ਲਈ ਕੁਦਰਤੀ ਪ੍ਰਕਿਰਿਆ ਜਾਤ-ਪਾਤ ਦਾ ਨਿਰਣਾ ਨਹੀਂ ਕਰਦੀ। ਰਕਤ-ਬਿੰਦ ਤੋਂ ਮਾਨਵ ਦੀ ਦੇਹ ਦੀ ਸਿਰਜਣਾ ਹੁੰਦੀ ਹੈ।

*ਗਰਭ ਵਾਸ ਮਹਿ ਕੁਲੁ ਨਹੀ ਜਾਤੀ॥*

*ਬ੍ਰਹਮ ਬਿੰਦੁ ਤੇ ਸਭ ਉਤਪਾਤੀ॥* *(ਪੰਨਾ ੩੨੪)*

ਜਾਤ ਦਾ ਹੰਕਾਰ ਕਰਨ ਦਾ ਕੋਈ ਫਾਇਦਾ ਨਹੀਂ ਅਖੀਰ ਵਿਚ ਤਾਂ ਮਨੁੱਖ ਦੇ ਨਾਲ ਨਾ ਤਾਂ ਉਸ ਦਾ ਸਰੀਰ ਜਾਣਾ ਹੈ ਤੇ ਨਾ ਹੀ ਜਾਤ ਜਾਂਦੀ ਹੈ, ਸਭ ਕੁਝ ਇੱਥੇ ਹੀ ਨਸ਼ਟ ਹੋ ਜਾਂਦਾ ਹੈ। ਨਾਲ ਤਾਂ ਸਿਰਫ ਮਨੁੱਖ ਦੇ ਕੀਤੇ ਹੋਏ ਕਰਮਾਂ ਨੇ ਹੀ ਜਾਣਾ ਹੈ। ਇਸੇ ਲਈ ਸਾਨੂੰ ਜਾਤ ਦਾ ਹੰਕਾਰ ਛੱਡ ਕੇ ਆਪਣੇ ਕਰਮਾਂ ਵੱਲ ਧਿਆਨ ਦੇਣਾ ਚਾਹੀਦਾ ਹੈ ਜਿਸ ਨਾਲ ਅਸੀਂ ਆਪਣੇ ਆਪ ਨੂੰ ਆਤਮਿਕ ਰੂਪ ਵਿਚ ਉੱਚਾ ਕਰ ਸਕੀਏ:

*-ਜਿਥੈ ਲੇਖਾ ਮੰਗੀਐ ਤਿਥੈ ਦੇਹ ਜਾਤਿ ਨ ਜਾਇ॥*
*ਸਾਚਿ ਰਤੇ ਸੇ ਉਬਰੇ ਦੁਖੀਏ ਦੂਜੈ ਭਾਇ॥* *(ਪੰਨਾ ੧੩੪੬)*
*-ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥*
*ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥* *(ਪੰਨਾ ੪੬੯)*
*-ਦੇਹੀ ਜਾਤਿ ਨ ਆਗੈ ਜਾਏ॥*
*ਜਿਥੈ ਲੇਖਾ ਮੰਗੀਐ ਤਿਥੈ ਛੁਟੈ ਸਚੁ ਕਮਾਏ॥* *(ਪੰਨਾ ੧੧੨)*

ਗੁਰਮਤਿ ਵਿਚ ਤਾਂ ਉਹ ਹੀ ਸ੍ਰੇਸ਼ਟ ਕੁਲ ਦਾ ਵਿਅਕਤੀ ਹੈ ਜੋ ਆਪਣੇ ਸ਼ੁਭ ਅਮਲਾਂ ਕਰ ਕੇ ਪ੍ਰਭੂ ਦੇ ਦਰਬਾਰ ਵਿਚ ਮਾਣ ਤਾਨ ਪ੍ਰਾਪਤ ਕਰਦਾ ਹੈ। ਪੱਤ ਦੀ ਰਾਖੀ ਕਰਦਾ ਹੈ ਤੇ ਅਖੀਰ ਪ੍ਰਵਾਨ ਚੜ੍ਹਦਾ ਹੈ।

ਸਾਰੇ ਮਨੁੱਖ ਇੱਕੋ ਪਰਮਾਤਮਾ ਦੀ ਹੀ ਜੋਤ ਹਨ। ਸਭ ਦੀ ਜਨਮ ਪ੍ਰਕਿਰਿਆ ਵੀ ਇੱਕੋ ਹੈ। ਹਰੇਕ ਮਨੁੱਖ ਵਿਚ ਇੱਕੋ ਪਰਮਾਤਮਾ ਦਾ ਨੂਰ ਵੱਸਦਾ ਹੈ, ਜਿਸ ਨਾਲ ਸਭਨਾਂ ਦਾ ਜੀਵਨ ਚੱਲਦਾ ਹੈ, ਇਸ ਲਈ ਸਾਨੂੰ ਆਪਸ ਵਿਚ ਫਰਕ ਨਹੀਂ ਕਰਨਾ ਚਾਹੀਦਾ।

*-ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ॥*
*ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ॥* *(ਪੰਨਾ ੬੨)*
*-ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥*
*ਗੁਰ ਸਾਖੀ ਜੋਤਿ ਪਰਗਟੁ ਹੋਇ॥* *(ਪੰਨਾ ੬੬੩)*
*-ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ॥* *(ਪੰਨਾ ੮੫੮)*

ਭਗਤ ਕਬੀਰ ਜੀ ਫੁਰਮਾਉਂਦੇ ਹਨ :

*ਤੁਮ ਕਤ ਬ੍ਰਾਹਮਣ ਹਮ ਕਤ ਸੂਦ॥*
*ਹਮ ਕਤ ਲੋਹੂ ਤੁਮ ਕਤ ਦੂਧ॥* *(ਪੰਨਾ ੩੨੪)*

ਗੁਰਮਤਿ ਰੱਬ ਦੇ ਰਾਹ 'ਤੇ ਚੱਲਣ ਦਾ ਮਾਰਗ ਦਰਸਾਉਂਦੀ ਹੈ। ਉਸ ਅਨੁਸਾਰ ਮਨੁੱਖ ਲਈ ਸੱਚ ਨੂੰ ਹੀ ਆਪਣੀ ਜਾਤ ਬਣਾਉਣਾ ਚਾਹੀਦਾ ਹੈ। ਬਾਕੀ ਸਭ ਚੀਜ਼ਾਂ ਤੋਂ ਉੱਪਰ ਉੱਠ ਕੇ ਸੱਚ ਨੂੰ ਪੱਲੇ ਨਾਲ ਬੰਨ ਕੇ ਆਪਣੇ ਰੁਤਬੇ ਨੂੰ ਉੱਚਾ ਕਰਨਾ

ਚਾਹੀਦਾ ਹੈ ਕਿਉਂਕਿ ਅਖੀਰਲੇ ਸਮੇਂ ਤਾਂ ਸੱਚ ਨੇ ਹੀ ਸਾਥ ਦੇਣਾ ਹੈ:

*ਹਮਰੀ ਜਾਤਿ ਪਤਿ ਸਚੁ ਨਾਉ॥ ਕਰਮ ਧਰਮ ਸੰਜਮੁ ਸਤ ਭਾਉ॥*
*ਨਾਨਕ ਬਖਸੇ ਪੂਛ ਨ ਹੋਇ॥ ਦੂਜਾ ਮੇਟੇ ਏਕੋ ਸੋਇ॥* *(ਪੰਨਾ ੩੫੩)*

ਗੁਰੂ ਸਾਹਿਬਾਨ ਸਾਨੂੰ ਇਹ ਹੀ ਸੰਦੇਸ਼ ਦਿੰਦੇ ਹਨ ਕਿ ਜਗਿਆਸੂ ਨੂੰ ਸੱਚ ਦੇ ਮਾਰਗ 'ਤੇ ਤੁਰਦਿਆਂ ਨਾਮ ਸ਼ਬਦ ਨੂੰ ਆਪਣੇ ਅੰਦਰ ਵਸਾ ਕੇ ਭੇਦ-ਭਾਵ ਨੂੰ ਮਿਟਾ ਦੇਣਾ ਚਾਹੀਦਾ ਹੈ ਅਤੇ ਆਪਣਾ ਜੀਵਨ ਸਤਿ-ਮਾਰਗ 'ਤੇ ਤੁਰਦਿਆਂ ਬਤੀਤ ਕਰਨਾ ਚਾਹੀਦਾ ਹੈ।

ਕੋਈ ਵੀ ਮਨੁੱਖ ਉੱਚਾ ਨੀਵਾਂ ਨਹੀਂ ਹੈ ਸਭ ਬਰਾਬਰ ਹਨ ਤੇ ਸਭਨਾਂ ਵਿਚ ਇੱਕੋ ਹੀ ਜੋਤ ਵਸਦੀ ਹੈ। ਮਨੁੱਖ ਨੂੰ ਨਾਮ ਅਤੇ ਕਰਮ ਵੱਲ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਮਨੁੱਖ ਦੀ ਜਾਤ ਉਸ ਦਾ ਕਰਮ ਕਰਨਾ ਹੀ ਹੈ। ਉਹ ਚੰਗੇ ਕਰਮ ਕਰ ਕੇ, ਸੱਚ ਦੇ ਰਾਹ 'ਤੇ ਚੱਲ ਕੇ ਤੇ ਭੇਦ-ਭਾਵ ਨੂੰ ਖਤਮ ਕਰ ਕੇ ਹੀ ਆਪਣੇ ਆਪ ਨੂੰ ਉੱਚਾ ਕਰੇ। ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਸਾਨੂੰ ਭਰਾਤਰੀ ਭਾਵ ਦਾ ਉਪਦੇਸ਼ ਮਿਲਦਾ ਹੈ ਜਿਸ ਵਿਚ ਹਰ ਮਨੁੱਖ ਵਿਚ ਇੱਕੋ ਹੀ ਪਰਮਾਤਮਾ ਦਾ ਵਾਸਾ ਹੈ, ਇਸ ਲਈ ਜਾਤ ਦੇ ਆਧਾਰ 'ਤੇ ਵਿਤਕਰਾ ਕਰਨਾ ਗਲਤ ਹੈ। ਸਾਰੇ ਮਨੁੱਖ ਪਰਮਾਤਮਾ ਦੀ ਨਜ਼ਰ ਵਿਚ ਬਰਾਬਰ ਹਨ। ਊਚ-ਨੀਚ ਦਾ ਭੇਦਭਾਵ ਕਰਨ ਦਾ ਮਨੁੱਖ ਨੂੰ ਕੋਈ ਹੱਕ ਨਹੀਂ ਹੈ।



## ਜ਼ਿਲ੍ਹਾ ਗੁਰਦਾਸਪੁਰ ਵਿਖੇ ਗੁਰਮਤਿ ਸਮਾਗਮ

ਪ੍ਰਚਾਰਕ ਭਾਈ ਗੁਰਵਿੰਦਰ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਜਥੇ. ਸੱਜਣ ਸਿੰਘ ਬੱਜੂਮਾਨ, ਮੈਂਬਰ, ਸ਼੍ਰੋ:ਗੁ:ਪ੍ਰ:ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਅਗਵਾਈ ਵਿਚ ਗੁ: ਸ੍ਰੀ ਗੁਰੂ ਅਰਜਨ ਦੇਵ ਜੀ, ਠੀਆਂ, ਜ਼ਿਲ੍ਹਾ ਗੁਰਦਾਸਪੁਰ ਵਿਖੇ ੨ ਮਈ, ੨੦੧੪ ਨੂੰ ਗੁਰਮਤਿ ਸਮਾਗਮ ਕਰਵਾਇਆ ਗਿਆ, ਜਿਸ ਵਿਚ ਵੱਖ-ਵੱਖ ਢਾਡੀ, ਕਵੀਸ਼ਰ ਅਤੇ ਕੀਰਤਨੀ ਜਥਿਆਂ ਤੋਂ ਇਲਾਵਾ ਪ੍ਰਚਾਰਕ ਭਾਈ ਮਨਜੀਤ ਸਿੰਘ ਕਾਦੀਆਂ ਨੇ ਸੰਗਤਾਂ ਨੂੰ ਗੁਰਬਾਣੀ ਅਤੇ ਗੁਰ-ਇਤਿਹਾਸ ਨਾਲ ਜੋੜਿਆ। ਉਪਰੋਕਤ ਸਥਾਨ 'ਤੇ ਹੀ ੩ ਮਈ, ੨੦੧੪ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੧੪੫ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

*ਅਗਸਤ ੨੦੧੪ ਦਾ ਬਾਕੀ*

# ਗੁਰੂ ਨਾਨਕ ਬਾਣੀ 'ਪਟੀ ਲਿਖੀ': ਅਰਥ-ਪ੍ਰਬੋਧ

*-ਡਾ. ਚਮਕੌਰ ਸਿੰਘ**

*ਚਚੈ ਚਾਰਿ ਵੇਦ ਜਿਨਿ ਸਾਜੇ ਚਾਰੇ ਖਾਣੀ ਚਾਰਿ ਜੁਗਾ ॥*
*ਜੁਗੁ ਜੁਗੁ ਜੋਗੀ ਖਾਣੀ ਭੋਗੀ ਪੜਿਆ ਪੰਡਿਤੁ ਆਪਿ ਥੀਆ ॥੯॥ (ਪੰਨਾ ੪੩੨)*

**ਚ = 'ਚਚਾ' ਅੱਖਰ ਦਾ ਸਬਕ:**

ਜਿਸ ਪ੍ਰਭੂ ਨੇ ਚਾਰ ਵੇਦਾਂ (ਗਿਆਨ-ਸਰੋਤਾਂ), ਚਾਰ ਖਾਣੀਆਂ (ਉਤਪਤੀ-ਸਰੋਤਾਂ) ਅਤੇ ਚਾਰ ਜੁਗਾਂ (ਕਾਲ-ਖੰਡਾਂ) ਦੀ ਸਿਰਜਨਾ ਕੀਤੀ ਹੈ।

ਉਹ ਹਰ ਕਾਲ-ਖੰਡ ਵਿਚ (ਬ੍ਰਹਿਮੰਡ ਦੀ ਮੁਕੰਮਲ ਗਤੀਸ਼ੀਲਤਾ ਦਾ ਨਿਰਲਿਪਤ-ਲੁਪਤ) ਸੰਜੋਗੀ-ਸੂਤਰ ਹੈ, ਜੋ ਜੀਵਨ ਦੇ ਚਾਰੇ ਉਤਪਤੀ-ਸਰੋਤਾਂ ਤੋਂ ਉਤਪੰਨ ਸਰਬ ਜੀਵ-ਜੰਤੂਆਂ ਵਿਚ (ਜੀਵਨਸੱਤਾ ਦੇ ਸੰਜੋਗੀ-ਸੂਤਰ ਵਜੋਂ) ਹਾਜ਼ਰ ਹੋ ਕੇ ਆਪਣੇ ਰਚੇ ਪਦਾਰਥਾਂ ਦਾ ਉਪਭੋਗ ਕਰਨ ਵਾਲਾ ਉਪਭੋਗਤਾ ਹੈ ਅਤੇ (ਗਿਆਨ ਦੇ ਮਹਾਂ-ਸਰੋਤ ਕੁਦਰਤ ਦੇ ਸਿਖਲਾਈ-ਪ੍ਰਬੰਧ ਰਾਹੀਂ ਜੀਵਾਂ ਨੂੰ ਸਿਖਲਾਈ ਦੇਣ ਵਾਲਾ) ਪੜ੍ਹਿਆ ਹੋਇਆ ਅਨੁਭਵੀ ਸਿਖਲਾਈਦਾਤਾ (ਵਿਦਵਾਨ ਅਧਿਆਪਕ) ਉਹ ਆਪ ਹੀ ਹੈ।੯।

*ਛਛੈ ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ ਭਰਮੁ ਹੋਆ ॥*
*ਭਰਮੁ ਉਪਾਇ ਭੁਲਾਈਅਨੁ ਆਪੇ ਤੇਰਾ ਕਰਮੁ ਹੋਆ ਤਿਨ੍ ਗੁਰੂ ਮਿਲਿਆ ॥੧੦॥*
*(ਪੰਨਾ ੪੩੩)*

**ਛ = 'ਛਛਾ' ਅੱਖਰ ਦਾ ਸਬਕ:**

(ਹੇ ਪ੍ਰਭੂ!) ਸਭ ਲੋਕਾਈ ਦੇ ਅੰਦਰ ਤੇਰੀ ਦੈਵੀ-ਰੂਹ (ਜੀਵਨ-ਸ਼ਕਤੀ) ਵਰਤੀ ਹੋਈ ਹੈ ਅਤੇ ਭਰਮ ਵੀ ਤੇਰਾ ਹੀ ਪੈਦਾ ਕੀਤਾ ਹੋਇਆ ਹੈ।

(ਵਿਕਾਸ-ਪ੍ਰਕਿਰਿਆ ਦੀ ਰੱਬੀ ਖੇਡ ਨੂੰ ਗਤੀਸ਼ੀਲ ਰੱਖਣ ਵਾਸਤੇ ਵਿਰੋਧ-ਵਿਕਾਸ ਜਾਂ ਸੰਜੋਗ-ਵਿਜੋਗ ਦੀ ਕੁਦਰਤੀ ਜੁਗਤਕਾਰੀ ਦੇ ਅੰਤਰਗਤ) ਤੂੰ ਆਪ ਹੀ ਭਰਮ ਪੈਦਾ ਕਰਕੇ ਲੋਕ ਭਰਮਾਏ ਹੋਏ ਹਨ। ਜਿਨ੍ਹਾਂ (ਸੱਚ ਦੇ ਅਭਿਲਾਖੀ ਉੱਦਮਸ਼ੀਲ ਪ੍ਰਾਣੀਆਂ) ਉੱਪਰ ਤੇਰਾ ਰਹਿਮ ਹੋ ਗਿਆ ਹੈ, ਉਨ੍ਹਾਂ ਨੂੰ ਗੁਰੂ-ਰੂਪ ਮਾਰਗਦਰਸ਼ਕ ਰੂਹਾਨੀ-ਆਗੂ ਮਿਲ ਪਿਆ ਹੈ।੧੦।

*ਜਜੈ ਜਾਨੁ ਮੰਗਤ ਜਨੁ ਜਾਚੈ ਲਖ ਚਉਰਾਸੀਹ ਭੀਖ ਭਵਿਆ ॥*
*ਏਕੋ ਲੇਵੈ ਏਕੋ ਦੇਵੈ ਅਵਰੁ ਨ ਦੂਜਾ ਮੈ ਸੁਣਿਆ ॥੧੧॥ (ਪੰਨਾ ੪੩੩)*

** ਅਸਿਸਟੈਂਟ ਡਾਇਰੈਕਟਰ, ਸਿੱਖ ਸਰੋਤ ਇਤਿਹਾਸਕ ਗ੍ਰੰਥ ਸੰਪਾਦਨਾ ਪ੍ਰੋਜੈਕਟ, ਟੌਹੜਾ ਇੰਸਟੀਚਿਊਟ, ਬਹਾਦਰਗੜ੍ਹ (ਪਟਿਆਲਾ) ਮੋ: +੯੧੯੭੨੭੦-੭੭੭੨੫*

**ਜ = 'ਜਜਾ' ਅੱਖਰ ਦਾ ਸਬਕ:**

ਮੈਂ ਜਾਚਕ-ਸੇਵਕ, ਉਸ ਗਿਆਨ/ਵਿੱਦਿਆ ਦੀ ਜਾਚਨਾ ਕਰਦਾ ਹਾਂ ਜਿਸ ਦੀ ਪ੍ਰਾਪਤੀ ਖਾਤਰ ਚੌਰਾਸੀ ਲੱਖ, ਭਾਵ ਅਣਗਿਣਤ ਜੀਵ-ਜਾਤੀਆਂ (ਦੀ ਵਿਕਾਸ-ਪ੍ਰਕਿਰਿਆ ਦੇ ਲੰਬੇ ਸੰਘਰਸ਼ਮਈ ਤਜਰਬੇ) ਵਿਚੋਂ ਗੁਜ਼ਰ ਕੇ ਆਇਆ ਹਾਂ।

{ਭਾਵ ਮਨੁੱਖ ਨੇ ਕ੍ਰਮ-ਵਿਕਾਸ ਦੀ ਲੰਬੇਰੀ-ਔਖੇਰੀ ਪ੍ਰਕਿਰਿਆ ਵਿਚੋਂ ਗੁਜ਼ਰ ਕੇ ਜੀਵਨ ਦੀ ਬਹੁਪ੍ਰਕਾਰੀ ਸਿਖਲਾਈ ਹਾਸਲ ਕੀਤੀ ਹੈ; ਪਰੰਤੂ ਕੁਦਰਤ ਨਾਲੋਂ ਟੁੱਟਣ ਕਾਰਨ ਉਹ ਇਸ ਨੂੰ ਭੁੱਲਦਾ ਜਾ ਰਿਹਾ ਹੈ।}

ਗਿਆਨ ਦੀ ਇਹ ਖੈਰਾਤ/ਸਿਖਲਾਈ (ਕੁਦਰਤ ਦੇ ਸਿਖਲਾਈ-ਪ੍ਰਬੰਧ ਜਾਂ ਵਿਕਾਸ-ਪ੍ਰਕਿਰਿਆ ਦੇ ਕੁਦਰਤੀ ਵਿਧੀ-ਵਿਧਾਨ ਦੁਆਰਾ ਮਾਨਵੀ ਆਤਮ ਅੰਦਰ ਹਾਜ਼ਰ ਹੋ ਕੇ) ਇਕ ਤੂੰ ਹੀ ਲੈਂਦਾ ਹੈਂ ਅਤੇ ਇਕ ਤੂੰ ਹੀ ਦਿੰਦਾ ਹੈਂ; (ਤੇਰੇ ਬਿਨਾਂ, ਇਸ ਗਿਆਨ ਨੂੰ ਲੈਣ-ਦੇਣ ਵਾਲਾ) ਹੋਰ ਦੂਜਾ ਮੈਂ ਨਹੀਂ ਸੁਣਿਆ।੧੧।

*ਝੰਝੈ ਝੂਰਿ ਮਰਹੁ ਕਿਆ ਪ੍ਰਾਣੀ ਜੋ ਕਿਛੁ ਦੇਣਾ ਸੁ ਦੇ ਰਹਿਆ ॥*
*ਦੇ ਦੇ ਵੇਖੈ ਹੁਕਮੁ ਚਲਾਏ ਜਿਉ ਜੀਆ ਕਾ ਰਿਜਕੁ ਪਇਆ ॥੧੨॥(ਪੰਨਾ ੪੩੩)*

**ਝ = 'ਝਝਾ' ਅੱਖਰ ਦਾ ਸਬਕ:**

ਹੇ ਪ੍ਰਾਣੀ! (ਰੋਜ਼ੀ/ਜੀਵਨ-ਨਿਰਬਾਹ ਦੀ ਚਿੰਤਾ ਵਿਚ ਬੇਵਜ੍ਹਾ) ਝੁਰ-ਝੁਰ ਕੇ ਤੂੰ ਕਿਉਂ ਪਰੇਸ਼ਾਨ ਹੋ ਰਿਹਾ ਹੈਂ? (ਬ੍ਰਹਿਮੰਡੀ-ਵਿਧਾਨ ਵਿਚ ਜੀਵਾਂ ਦੇ ਆਹਾਰ ਲਈ ਸਤਿਪੁਰਖ ਨੇ ਉਨ੍ਹਾਂ ਦੀ ਜ਼ਰੂਰਤ ਅਨੁਸਾਰ) ਜੋ ਕੁਝ ਦੇਣਾ ਬਣਦਾ ਹੈ, ਉਹੀ ਦੇ ਰਿਹਾ ਹੈ।

ਉਸ ਨੇ ਜਿਸ ਤਰ੍ਹਾਂ ਜੀਵਾਂ ਦਾ ਆਹਾਰ ਨਿਸ਼ਚਿਤ ਕੀਤਾ ਹੋਇਆ ਹੈ, ਉਸੇ ਮੁਤਾਬਕ (ਅੰਨ-ਪਾਣੀ) ਦੇ ਦੇ ਕੇ ਦੇਖਭਾਲ/ਪਰਵਰਿਸ਼ ਕਰਦਿਆਂ ਸਭ ਨੂੰ ਆਪਣੇ ਬ੍ਰਹਿਮੰਡੀ-ਵਿਧਾਨ ਵਿਚ ਚਲਾਇਆ ਹੋਇਆ ਹੈ।੧੨।

*ਞੰਞੈ ਨਦਰਿ ਕਰੇ ਜਾ ਦੇਖਾ ਦੂਜਾ ਕੋਈ ਨਾਹੀ ॥*
*ਏਕੋ ਰਵਿ ਰਹਿਆ ਸਭ ਥਾਈ ਏਕੁ ਵਸਿਆ ਮਨ ਮਾਹੀ ॥੧੩॥*

**ਞ = 'ਞਞਾ' ਅੱਖਰ ਦਾ ਸਬਕ:**

ਮੈਂ ਸੱਚ-ਸੰਜੋਗੀ ਦ੍ਰਿਸ਼ਟੀ ਅਰਥਾਤ ਰੱਬੀ ਨਜ਼ਰ ਨਾਲ ਜਿਧਰ ਵੀ ਦੇਖਦਾ ਹਾਂ, ਦੂਜਾ ਕੋਈ ਨਜ਼ਰ ਨਹੀਂ ਆਉਂਦਾ;

(ਕਿਉਂਕਿ) ਹਰ ਥਾਂ ਇਕੋ ਰੱਬੀ ਨੂਰ ਪ੍ਰਾਣਵੰਤ ਹੋ ਰਿਹਾ ਹੈ; ਉਹ ਇਕ ਸਤਿਪੁਰਖ ਸਾਡੇ ਸਭ ਦੇ ਮਨਾਂ ਵਿਚ ਵਸਿਆ ਹੋਇਆ ਹੈ। ੧੩।

*ਟਟੈ ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ ॥*
*ਜੂਐ ਜਨਮੁ ਨ ਹਾਰਹੁ ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ ॥੧੪॥*
*(ਪੰਨਾ ੪੩੩)*

**ਟ = 'ਟੈਂਕਾ' ਅੱਖਰ ਦਾ ਸਬਕ:**

ਹੇ ਪ੍ਰਾਣੀਓ! (ਧਨ-ਦੌਲਤ ਇਕੱਠਾ ਕਰਨ ਲਈ) ਛਲ-ਫਰੇਬ ਕਿਉਂ ਕਰਦੇ ਹੋ? (ਕੀ ਪਤਾ) ਘੜੀ ਜਾਂ ਦੋ ਘੜੀ ਨੂੰ ਕਦ ਸੰਸਾਰ ਤੋਂ ਉਠ (ਮਰ) ਕੇ ਚਲੇ ਜਾਣਾ ਹੈ।

ਆਪਣੇ ਬੇਸ਼ਕੀਮਤੀ ਮਾਨਵ ਜੀਵਨ ਨੂੰ (ਛਲ-ਫਰੇਬ ਵਾਲੇ ਭ੍ਰਿਸ਼ਟ ਕੰਮਾਂ ਦੇ) ਜੂਏ ਵਿਚ ਨਾ ਹਾਰੋ ਅਰਥਾਤ ਵਿਅਰਥ ਨਾ ਗਵਾਉ ਬਲਕਿ ਤੁਸੀਂ ਭੱਜ ਕੇ ਤੁਰੰਤ ਹਰਿ-ਪ੍ਰਭੂ ਦੀ ਸ਼ਰਨ ਵਿਚ ਪੈ ਜਾਵੋ (ਭਾਵ ਆਪਣਾ ਜੀਵਨ ਫਜ਼ੂਲ ਦੇ ਗੈਰ-ਉਸਾਰੂ ਕੰਮਾਂ ਵਿਚ ਬਰਬਾਦ ਕਰਨ ਦੀ ਥਾਂ ਬਿਨਾਂ ਦੇਰੀ ਸੱਚ ਨਾਲ ਜੋੜਨ ਵਾਲੇ ਉਸਾਰੂ ਕੰਮਾਂ ਨੂੰ ਸਮਰਪਿਤ ਕਰ ਦੇਵੋ)।੧੪।

*ਠਠੈ ਠਾਢਿ ਵਰਤੀ ਤਿਨ ਅੰਤਰਿ ਹਰਿ ਚਰਣੀ ਜਿਨ੍ ਕਾ ਚਿਤੁ ਲਾਗਾ ॥*
*ਚਿਤੁ ਲਾਗਾ ਸੇਈ ਜਨ ਨਿਸਤਰੇ ਤਉ ਪਰਸਾਦੀ ਸੁਖੁ ਪਾਇਆ ॥੧੫॥*
*(ਪੰਨਾ ੪੩੩)*

**ਠ = 'ਠਠਾ' ਅੱਖਰ ਦਾ ਸਬਕ:**

ਉਨ੍ਹਾਂ ਪ੍ਰਾਣੀਆਂ ਦੇ ਮਨਾਂ ਅੰਦਰ ਪਰਮਸ਼ਾਂਤੀ ਵਰਤੀ ਹੋਈ ਹੈ ਜਿਨ੍ਹਾਂ ਦਾ ਚਿਤ ਹਰੀ-ਪ੍ਰਭੂ ਦੇ ਚਰਨਾਂ ਨਾਲ ਜੁੜ ਗਿਆ ਹੈ; ਅਰਥਾਤ ਜੋ ਸੱਚ-ਅਨੁਸਾਰੀ ਜੀਵਨ-ਪੰਧ ਉਤੇ ਚੱਲ ਪਏ ਹਨ।

(ਹੇ ਹਰੀ-ਪ੍ਰਭੂ!) ਤੇਰੀ ਰਹਿਮਤ ਸਦਕਾ ਇਹ ਪਰਮਸ਼ਾਂਤੀ ਜਾਂ ਆਨੰਦ ਉਨ੍ਹਾਂ ਨੂੰ ਪ੍ਰਾਪਤ ਹੋਇਆ ਹੈ ਜਿਨ੍ਹਾਂ ਦਾ ਮਨ (ਸੱਚ-ਅਨੁਸਾਰੀ ਜੀਵਨ-ਪੰਧ ਨਾਲ) ਜੁੜ ਗਿਆ ਹੈ ਅਤੇ ਉਹ ਮਨੁੱਖ (ਜੀਵਨ ਦੇ ਦੁੱਖਾਂ-ਕਸ਼ਟਾਂ ਤੋਂ) ਪਾਰ ਹੋ ਗਏ ਹਨ; ਅਰਥਾਤ ਉਹ ਆਪਣੇ ਜੀਵਨ ਨੂੰ ਸੱਚ-ਅਨੁਸਾਰੀ ਬਣਾ ਕੇ ਸਫਲ ਹੋ ਗਏ ਹਨ।੧੫।

*ਡਡੈ ਡੰਫੁ ਕਰਹੁ ਕਿਆ ਪ੍ਰਾਣੀ ਜੋ ਕਿਛੁ ਹੋਆ ਸੁ ਸਭੁ ਚਲਣਾ ॥*
*ਤਿਸੈ ਸਰੇਵਹੁ ਤਾ ਸੁਖੁ ਪਾਵਹੁ ਸਰਬ ਨਿਰੰਤਰਿ ਰਵਿ ਰਹਿਆ ॥੧੬॥*

**ਡ = 'ਡਡਾ' ਅੱਖਰ ਦਾ ਸਬਕ:**

ਐ ਪ੍ਰਾਣੀਓ! ਅਡੰਬਰ ਕਿਉਂ ਕਰਦੇ ਹੋ? ਜੋ ਕੁਝ ਵੀ ਪੈਦਾ ਹੋਇਆ ਹੈ, ਉਹ ਸਭ ਵਿਨਾਸ਼ ਹੋ ਜਾਣਾ ਹੈ।

ਜੋ ਸਤਿਪੁਰਖ ਸਰਬ ਪਸਾਰੇ ਅੰਦਰ ਇਕਰਸ ਪ੍ਰਾਣਵੰਤ ਹੋ ਰਿਹਾ ਹੈ, ਉਸ ਦਾ ਸਿਮਰਨ ਕਰੋ; ਤਾਂ (ਜੀਵਨ ਵਿਚ ਅਵੱਸ਼ ਹੀ) ਆਨੰਦ ਮਹਿਸੂਸ ਕਰੋਗੇ।੧੬।

*ਢਢੈ ਢਾਹਿ ਉਸਾਰੈ ਆਪੇ ਜਿਉ ਤਿਸੁ ਭਾਵੈ ਤਿਵੈ ਕਰੇ ॥*
*ਕਰਿ ਕਰਿ ਵੇਖੈ ਹੁਕਮੁ ਚਲਾਏ ਤਿਸੁ ਨਿਸਤਾਰੇ ਜਾ ਕਉ ਨਦਰਿ ਕਰੇ ॥੧੭॥*
*(ਪੰਨਾ ੪੩੩)*

**ਢ = 'ਢਢਾ' ਅੱਖਰ ਦਾ ਸਬਕ:**

ਪ੍ਰਭੂ ਆਪ ਹੀ ਜੀਵਾਂ/ਸਿਰਜਨਾਵਾਂ ਨੂੰ ਢਾਹੁੰਦਾ ਅਤੇ ਉਸਾਰਦਾ ਹੈ; ਉਸ ਨੂੰ ਜਿਸ ਤਰ੍ਹਾਂ ਪਸੰਦ ਹੈ, ਉਸੇ ਤਰ੍ਹਾਂ ਹੀ ਬਣਾਉਂਦਾ ਹੈ।

ਉਹ ਜੀਵਾਂ ਨੂੰ ਰਚ ਰਚ ਕੇ ਉਨ੍ਹਾਂ ਦੀ ਦੇਖਭਾਲ/ਪਰਵਰਿਸ਼ ਕਰਦਾ ਹੈ ਅਤੇ ਉਨ੍ਹਾਂ ਨੂੰ ਆਪਣੇ ਬ੍ਰਹਿਮੰਡੀ-ਵਿਧਾਨ ਅਨੁਸਾਰ ਚਲਾਉਂਦਾ ਹੈ। ਉਹ ਪ੍ਰਭੂ ਜਿਸ ਮਨੁੱਖ ਨੂੰ ਸੱਚ-ਸੰਜੋਗੀ ਦ੍ਰਿਸ਼ਟੀ/ਰੱਬੀ ਨਜ਼ਰ ਬਖਸ਼ ਦੇਵੇ, ਉਸ ਨੂੰ (ਜੀਵਨ ਦੇ ਸੰਕਟਾਂ ਰੂਪ ਤੂਫਾਨੀ ਸਮੁੰਦਰ ਵਿਚੋਂ ਬਚਣ ਦੀ ਸਿਖਲਾਈ ਦੇ ਕੇ) ਪਾਰ ਲੰਘਾ/ਬਚਾ ਲੈਂਦਾ ਹੈ।੧੭।

*ਣਾਣੈ ਰਵਤੁ ਰਹੈ ਘਟ ਅੰਤਰਿ ਹਰਿ ਗੁਣ ਗਾਵੈ ਸੋਈ ॥*
*ਆਪੇ ਆਪਿ ਮਿਲਾਏ ਕਰਤਾ ਪੁਨਰਪਿ ਜਨਮੁ ਨ ਹੋਈ ॥੧੮॥ (ਪੰਨਾ ੪੩੩)*

**ਣ = 'ਣਾਣਾ' ਅੱਖਰ ਦਾ ਸਬਕ:**

ਉਹੀ ਇਨਸਾਨ ਹਰਿ-ਪ੍ਰਭੂ ਦੇ ਗੁਣਾਂ ਨੂੰ ਗਾਇਨ (ਗ੍ਰਹਿਣ) ਕਰਦਾ ਹੈ ਜਿਹੜਾ ਆਪਣੇ ਦਿਲ ਅੰਦਰ ਉਸ ਨੂੰ ਸਿਮਰਦਾ/ਮਹਿਸੂਸ ਕਰਦਾ ਰਹਿੰਦਾ ਹੈ।

ਐਸਾ ਗੁਣਵਾਨ ਇਨਸਾਨ ਆਪਣੇ ਆਪੇ ਨੂੰ ਸਿਰਜਨਹਾਰ/ਕਰਤਾਰ (ਦੀ ਗੁਣਵੰਤ ਹਸਤੀ) ਨਾਲ ਮਿਲਾ ਲੈਂਦਾ ਹੈ; ਉਸ ਦਾ ਵਾਰ ਵਾਰ ਜਨਮ ਨਹੀਂ ਹੁੰਦਾ।੧੮।

{ਅਰਥਾਤ ਮਨੁੱਖ ਆਪਣੇ ਜੀਵਨ ਦੇ ਸਿਖਰੀ ਅਨੁਭਵ ਜਾਂ ਟੀਚੇ ਨੂੰ ਹਾਸਲ ਕਰ ਲੈਣ ਕਾਰਨ ਪੂਰੀ ਤਰ੍ਹਾਂ ਤ੍ਰਿਪਤ ਹੋ ਜਾਂਦਾ ਹੈ। ਉਸ ਦੇ ਜਨਮ ਲੈਣ ਦਾ ਪ੍ਰਯੋਜਨ ਪੂਰਾ ਹੋ ਜਾਣ ਕਰਕੇ ਉਹ ਪੁਨਰ-ਜਨਮ ਦਾ ਅਭਿਲਾਖੀ ਨਹੀਂ ਰਹਿੰਦਾ।}

*ਤਤੈ ਤਾਰੂ ਭਵਜਲੁ ਹੋਆ ਤਾ ਕਾ ਅੰਤੁ ਨ ਪਾਇਆ ॥*
*ਨਾ ਤਰ ਨਾ ਤੁਲਹਾ ਹਮ ਬੂਡਸਿ ਤਾਰਿ ਲੇਹਿ ਤਾਰਣ ਰਾਇਆ ॥੧੯॥*
*(ਪੰਨਾ ੪੩੩)*

**ਤ = 'ਤਤਾ' ਅੱਖਰ ਦਾ ਸਬਕ:**

(ਸੰਸਾਰਕ ਜੀਵਨ ਦੇ ਬੇਸ਼ੁਮਾਰ ਤੌਖਲਿਆਂ ਅਤੇ ਸਮੱਸਿਆਵਾਂ ਰੂਪ ਲਹਿਰਾਂ ਨਾਲ ਨਜਿੱਠਣ ਵਾਲੀ ਸਹੀ ਸਿਖਲਾਈ/ਵਿੱਦਿਆ ਤੋਂ ਬਿਨਾਂ) ਜੀਵਨ-ਸਾਗਰ ਬਹੁਤ ਡੂੰਘਾ (ਡੋਬੂ/ਔਖਾ) ਹੋ ਗਿਆ ਹੈ ਅਤੇ ਇਸ ਦਾ ਅੰਤਲਾ-ਕਿਨਾਰਾ (ਲਕਸ਼/ਟੀਚਾ) ਹੀ ਪਤਾ ਨਹੀਂ ਲੱਗ ਰਿਹਾ।

ਮੇਰੇ ਕੋਲ ਤੈਰਨ (ਜੀਣ) ਦੀ ਜੁਗਤ ਨਹੀਂ ਅਤੇ ਨਾ ਹੀ ਕਿਸ਼ਤੀ ਦਾ ਸਹਾਰਾ ਜਾਂ ਸਾਧਨ ਹੈ; ਮੈਂ ਡੁੱਬ (ਬਰਬਾਦ ਹੋ) ਚਲਿਆ ਹਾਂ। ਹੇ ਤਾਰਨਹਾਰ ਪਾਤਸ਼ਾਹ! (ਜੀਵਨ ਜੀਣ ਦੇ ਸਹੀ ਗੁਰ/ਸਕਲਿਲਸ ਸਿਖਾ ਕੇ) ਮੈਨੂੰ ਪਾਰ ਲੰਘਾ/ਬਚਾ ਲੈ।੧੯।

*ਥਥੈ ਥਾਨਿ ਥਾਨੰਤਰਿ ਸੋਈ ਜਾ ਕਾ ਕੀਆ ਸਭੁ ਹੋਆ ॥*
*ਕਿਆ ਭਰਮੁ ਕਿਆ ਮਾਇਆ ਕਹੀਐ ਜੋ ਤਿਸੁ ਭਾਵੈ ਸੋਈ ਭਲਾ ॥੨੦॥*

**ਥ = 'ਥਥਾ' ਅੱਖਰ ਦਾ ਸਬਕ:**

ਜਿਸ ਕਰਤਾਰੀ ਸ਼ਕਤੀ ਨੇ ਇਹ ਸਰਬ ਬ੍ਰਹਿਮੰਡੀ ਪਸਾਰਾ ਸਿਰਜਿਆ ਹੋਇਆ ਹੈ ਉਹ ਸਾਰੀਆਂ ਥਾਂਵਾਂ ਅਤੇ ਇਨ੍ਹਾਂ ਦੀਆਂ ਵਿਚਕਾਰਲੀਆਂ ਥਾਂਵਾਂ (ਵਿੱਥਾਂ/ਵਿਰਲਾਂ) ਦੇ ਅੰਦਰ ਆਪ ਮੌਜੂਦ ਹੈ।

ਤਾਂ ਫਿਰ ਕਿਸ ਵਰਤਾਰੇ ਨੂੰ ਭਰਮ ਕਿਹਾ ਜਾਵੇ ਅਤੇ ਕਿਸ ਨੂੰ ਮਾਇਆ? ਉਹੀ ਚੰਗਾ ਹੈ ਜੋ ਸਿਰਜਨਹਾਰ ਨੂੰ ਪਸੰਦ ਹੈ (ਅਰਥਾਤ ਭਾਣੇ ਵਿਚ ਚਲਣਾ ਹੀ ਹੁਕਮ-ਬਰਦਾਰੀ ਹੈ)।੨੦।

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥੨੧॥ (ਪੰਨਾ ੪੩੩)*

**ਦ = 'ਦਦਾ' ਅੱਖਰ ਦਾ ਸਬਕ:**

(ਆਪਣੀਆਂ ਖਾਮੀਆਂ/ਅਸਫਲਤਾਵਾਂ ਲਈ) ਮੈਂ ਕਿਸੇ ਦੂਜੇ ਨੂੰ ਦੋਸ਼ ਨਾ ਦੇਵਾਂ ਬਲਕਿ (ਇਹ ਸਮਝਾਂ ਕਿ ਅਸਲ ਵਿਚ) ਦੋਸ਼ ਤਾਂ ਮੇਰੇ ਆਪਣੇ ਕੀਤੇ ਹੋਏ ਅਮਲਾਂ ਦਾ ਹੈ।

(ਹੇ ਮਨ! ਵਿੱਦਿਆ ਪੜ੍ਹਨ ਨਾਲ ਏਨੀ ਸਮਝ ਤਾਂ ਜ਼ਰੂਰ ਆ ਜਾਣੀ ਚਾਹੀਦੀ ਹੈ ਕਿ ਜ਼ਿੰਦਗੀ ਭਰ) ਮੈਂ ਜੋ ਵੀ ਵਿਵਹਾਰ ਕੀਤਾ ਹੈ, ਉਸੇ ਦਾ ਫਲ ਮੈਂ ਭੋਗ ਰਿਹਾ ਹਾਂ; (ਇਸ ਲਈ ਆਪਣੀਆਂ ਖਾਮੀਆਂ/ਅਸਫਲਤਾਵਾਂ ਲਈ) ਹੋਰਾਂ ਲੋਕਾਂ ਨੂੰ ਦੋਸ਼ ਨਾ ਦਿਆ ਕਰਾਂ।੨੧।

{ਅਰਥਾਤ ਦੂਜਿਆਂ ਵੱਲ ਉਂਗਲ ਕਰਨ ਦੀ ਥਾਂ ਮੈਂ ਸਵੈ-ਪੜਚੋਲ ਕਰਕੇ ਆਪਣੇ ਵਿਵਹਾਰ ਦੀਆਂ ਖਾਮੀਆਂ ਦੇ ਸੁਧਾਰ ਵੱਲ ਧਿਆਨ ਦੇਵਾਂ, ਮੇਰੇ ਲਈ ਇਹੀ ਚੰਗਾ ਹੈ।}

*ਧਧੈ ਧਾਰਿ ਕਲਾ ਜਿਨਿ ਛੋਡੀ ਹਰਿ ਚੀਜੀ ਜਿਨਿ ਰੰਗ ਕੀਆ ॥*
*ਤਿਸ ਦਾ ਦੀਆ ਸਭਨੀ ਲੀਆ ਕਰਮੀ ਕਰਮੀ ਹੁਕਮੁ ਪਇਆ ॥੨੨॥*
*(ਪੰਨਾ ੪੩੩)*

**ਧ = 'ਧਧਾ' ਅੱਖਰ ਦਾ ਸਬਕ:**

ਜਿਸ ਸਿਰਜਨਹਾਰ ਕਲਾਕਾਰ ਨੇ ਹਰ ਚੀਜ਼ ਰੰਗੀਨ ਕਰ (ਖ਼ੂਬਸੂਰਤ ਬਣਾ) ਦਿੱਤੀ ਹੈ ਅਤੇ ਉਸ ਵਿਚ ਆਪਣੀ ਸ਼ਕਤੀ ਪਾ ਕੇ ਸੰਚਾਲਤ ਕਰ ਦਿੱਤੀ ਹੈ।

ਸਭ ਜੀਵਾਂ ਨੇ ਉਸ ਹਰੀ-ਪ੍ਰਭੂ ਵੱਲੋਂ ਲਾਗੂ ਕੀਤੇ ਬ੍ਰਹਿਮੰਡੀ-ਵਿਧਾਨ ਵਿਚ ਆਪੋ-ਆਪਣੇ ਨਿਰਧਾਰਤ ਪੂਰਬਲੇ ਕਰਮਾਂ (ਭਾਗ/ਹਿੱਸੇ) ਅਰਥਾਤ ਨਸਲੀ ਵਿਰਸੇ (heredity) ਅਨੁਸਾਰ ਉਸ ਦੇ ਬਖਸ਼ੇ ਹੋਏ ਰੂਪਰੰਗ ਅਤੇ ਸ਼ਕਤੀ-ਸਮਰੱਥਾ ਨੂੰ ਹਾਸਲ ਕੀਤਾ ਹੈ।੨੨।

*ਨੰਨੈ ਨਾਹ ਭੋਗ ਨਿਤ ਭੋਗੈ ਨਾ ਡੀਠਾ ਨਾ ਸੰਮ੍ਹਲਿਆ ॥*
*ਗਲੀ ਹਉ ਸੋਹਾਗਣਿ ਭੈਣੇ ਕੰਤੁ ਨ ਕਬਹੂੰ ਮੈ ਮਿਲਿਆ ॥੨੩॥ (ਪੰਨਾ ੪੩੩)*

**ਨ = 'ਨਨਾ' ਅੱਖਰ ਦਾ ਸਬਕ:**

ਆਪਣੇ ਪ੍ਰੀਤਮ ਪ੍ਰਭੂ ਦੇ ਬਖਸ਼ੇ ਹੋਏ ਖਾਧ-ਪਦਾਰਥ ਮੈਂ ਰੋਜ਼ਾਨਾ ਵਰਤਦਾ/ ਵਰਤਦੀ ਹਾਂ; ਪਰੰਤੂ ਮੈਂ ਨਾ ਉਸ ਦੇ ਦਰਸ਼ਨ-ਦੀਦਾਰ ਕੀਤੇ ਹਨ ਅਤੇ ਨਾ ਚੇਤੇ/ ਮਹਿਸੂਸ ਕੀਤਾ ਹੈ।

ਹੇ ਸੁਹਾਗਣ ਭੈਣੇ! (ਸੱਚ-ਸੰਜੋਗੀ ਸੁਭਾਗਸ਼ਾਲੀ ਰੂਹੇ! ਸੱਚ ਤੋਂ ਵਿਜੋਗੀ ਪੜ੍ਹਾਈ ਕਰਨ ਕਰਕੇ) ਮੈਂ ਗੱਲਾਂ ਜਾਂ ਗਿਆਨ-ਚਰਚਾ ਨਾਲ ਹੀ ਸੁਹਾਗਣ (ਧਰਮੀ/ ਆਸਤਿਕ) ਬਣੀ ਫਿਰਦੀ ਹਾਂ; ਪਰੰਤੂ ਉਹ ਪ੍ਰੀਤਮ ਪ੍ਰਭੂ (ਸਤਿਪੁਰਖ) ਤਾਂ ਮੈਨੂੰ ਕਦੇ ਮਿਲਿਆ ਹੀ ਨਹੀਂ।੨੩।

{ਅਰਥਾਤ ਧਰਮੀ ਜਾਂ ਆਸਤਿਕ ਅਖਵਾਉਣ ਦੇ ਬਾਵਜੂਦ ਮੇਰਾ ਜੀਵਨ ਅਜੇ ਤਕ ਸੱਚ ਦੇ ਹਕੀਕੀ ਅਮਲ-ਅਭਿਆਸ ਜਾਂ ਅਨੁਭਵ-ਅਹਿਸਾਸ ਤੋਂ ਸੱਖਣਾ ਹੈ।}

**ਚਲਦਾ...**

# ਸੇਵਾ ਕਰਤ ਹੋਇ ਨਿਹਕਾਮੀ

*-ਸ. ਭੁਪਿੰਦਰਪਾਲ ਸਿੰਘ**

ਸੇਵਾ ਸਿੱਖ ਧਰਮ ਦਾ ਅਹਿਮ ਤੇ ਮਹੱਤਵਪੂਰਨ ਸਿਧਾਂਤ ਹੈ। ਮਹਾਨ ਕੋਸ਼ ਅਨੁਸਾਰ ਸੇਵਾ ਤੋਂ ਭਾਵ ਹੈ- ਖ਼ਿਦਮਤ ਕਰਨੀ ਜਾਂ ਟਹਿਲ ਕਰਨੀ। ਕਿਸੇ ਭੁੱਖੇ ਨੂੰ ਭੋਜਨ ਛਕਾਣ ਲਈ, ਕਿਸੇ ਥੱਕੇ ਹੋਏ ਨੂੰ ਅਰਾਮ ਦੇਣ ਲਈ ਕਿਸੇ ਦੁਖੀ ਦਾ ਦੁਖ ਮਿਟਾਣ ਲਈ, ਕਿਸੇ ਬੀਮਾਰ ਦਾ ਇਲਾਜ ਕਰਾਉਣ ਲਈ, ਕਿਸੇ ਗਰੀਬ ਦੀ ਸਹਾਇਤਾ ਕਰਨ ਲਈ ਕੀਤੇ ਨਿਸ਼ਕਾਮ ਕਾਰਜ ਨੂੰ ਸੇਵਾ ਕਹਿੰਦੇ ਹਨ। ਸੇਵਾ ਦੀ ਮਹਾਨਤਾ ਭਾਵੇਂ ਹਰ ਧਰਮ ਵਿਚ ਹੈ, ਪਰੰਤੂ ਗੁਰਮਤਿ ਵਿਚ ਧਰਮ ਦੇ ਰਸਤੇ 'ਤੇ ਚੱਲਣ ਲਈ ਨਿਸ਼ਕਾਮ, ਨਿਰਮਾਣ ਤੇ ਸ਼ਰਧਾ ਭਾਵ ਨਾਲ ਕੀਤੀ ਸੇਵਾ ਦੀ ਬਹੁਤ ਵੱਡੀ ਮਹਾਨਤਾ ਹੈ। ਇੱਥੋਂ ਤਕ ਕਿ ਸੇਵਾ ਨੂੰ ਪ੍ਰਭੂ ਦੇ ਮਿਲਣ ਦਾ ਮੁੱਖ ਸਾਧਨ ਵੀ ਮੰਨਿਆ ਗਿਆ ਹੈ।

*ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥*

*(ਪੰਨਾ ੨੮੬)*

ਸੇਵਾ ਰਾਹੀਂ ਹੀ ਮਨੁੱਖੀ ਮਨ ਵਿਚ ਪ੍ਰਭੂ ਨੂੰ ਮਿਲਣ ਦੀ ਭਾਵਨਾ ਪੈਦਾ ਹੁੰਦੀ ਹੈ। ਭਾਵਨਾ ਅੰਦਰ ਹੀ ਹੁਕਮ ਦੀ ਪਾਲਣਾ ਹੁੰਦੀ ਹੈ। ਹੁਕਮ ਮੰਨਿਆ ਹੀ ਉੱਤਮ ਪਦ ਦੀ ਪ੍ਰਾਪਤੀ ਹੁੰਦੀ ਹੈ । ਜੇਕਰ ਅਸੀਂ ਪ੍ਰਭੂ ਦੀ ਸਿਫਤ ਸਲਾਹ ਦੀ ਵਿਆਖਿਆ ਕਰੀਏ, ਤਾਂ ਪਤਾ ਚੱਲਦਾ ਹੈ ਕਿ ਉਸ ਦੀ ਹੋਂਦ ਦਾ ਅਨੁਭਵ ਉਸ ਦੀ ਸੇਵਾ ਦੀ ਕਿਰਤ ਵਿੱਚੋਂ ਲੱਭਦਾ ਹੈ। ਚੰਦ, ਸੂਰਜ, ਹਵਾ, ਪਾਣੀ, ਮੌਸਮਾਂ ਦੀ ਵੰਡ, ਗਰਮੀ, ਸਰਦੀ, ਰੁੱਤਾਂ, ਇਹ ਅਨੇਕਾਂ ਬਖ਼ਸ਼ਿਸ਼ਾਂ ਮਨੁੱਖ ਲਈ ਹਨ। ਇਹ ਸਭ ਕੁਝ ਪਰਮਾਤਮਾ ਵੱਲੋਂ ਮਨੁੱਖ ਦੀ ਤ੍ਰਿਪਤੀ ਲਈ ਹੈ। ਇੱਥੇ ਅਸੀਂ ਮਹਿਸੂਸ ਕਰਾਂਗੇ ਕਿ ਇਸ ਸਭ ਕੁਝ ਦਾ ਬਖਸ਼ਣਹਾਰ ਪ੍ਰਭੂ ਵੀ ਮਨੁੱਖਤਾ ਦੀ ਸੇਵਾ ਵਿਚ ਲੱਗਾ ਹੋਇਆ ਹੈ। ਅਜਿਹੇ ਬਖਸ਼ਣਹਾਰ ਪ੍ਰਭੂ ਹੁਕਮ ਦੀ ਮਨੁੱਖ ਵੱਲੋਂ ਪਾਲਣਾ ਕਰਨਾ ਵੀ ਸੇਵਾ ਦਾ ਹੀ ਅੰਗ ਹੈ।

ਸੇਵਾ ਸਦਕਾ ਮਨੁੱਖ ਦਾ ਸਰੀਰ ਅਤੇ ਮਨ ਦੋਵੇਂ ਪਵਿੱਤਰ ਤੇ ਸਵੱਛ ਹੋ ਜਾਂਦੇ ਹਨ। ਦੁਨੀਆ ਦੇ ਅਨੇਕਾਂ ਰਿਸ਼ੀਆਂ-ਮੁਨੀਆਂ ਨੇ ਮੁਕਤੀ ਦੀ ਪ੍ਰਾਪਤੀ ਲਈ ਅਨੇਕਾਂ ਸਰੀਰਕ ਕਸ਼ਟ ਕਰਨ ਤੇ ਧੂਣੀਆਂ ਆਦਿ ਤਪਾਣ ਦਾ ਉਪਦੇਸ਼ ਦਿੱਤਾ, ਪਰੰਤੂ ਗੁਰਮਤਿ ਨੇ ਸੰਸਾਰਕ ਬੰਧਨ ਤੋਂ ਛੁਟਕਾਰੇ ਲਈ ਸੇਵਾ ਅਤੇ ਸਿਮਰਨ ਨੂੰ ਹੀ ਮੁੱਖ ਸਾਧਨ ਦੱਸਿਆ ਹੈ। ਸੇਵਾ ਆਤਮਿਕ ਤੌਰ 'ਤੇ ਉੱਨਤੀ ਕਰਨ ਦੀ ਇੱਕ ਪੌੜੀ ਹੈ,

*ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ; ਮੋ: +੯੧੯੮੭੨੫-੭੭੭੨੩

ਜਿਸ ਰਾਹੀਂ ਸੇਵਕ ਆਪਣੀ ਮੰਜ਼ਿਲ 'ਤੇ ਜਾ ਪਹੁੰਚਦਾ ਹੈ। ਜੇਕਰ ਗਹੁ ਨਾਲ ਵੇਖੀਏ ਤਾਂ ਦੁਨੀਆ ਭਰ ਦੀ ਹਰ ਵਸਤੂ ਜਿਸ ਤੋਂ ਮਨੁੱਖ ਨੇ ਸੁਖ ਮਾਣਿਆ ਜਾਂ ਲਾਭ ਉਠਾਇਆ ਉਹ ਕਿਸੇ ਨਾ ਕਿਸੇ ਸੇਵਕ ਦੀ ਸੇਵਾ ਦਾ ਹੀ ਸਿੱਟਾ ਹੈ।

ਜਿਸ ਨੇ ਵੀ ਰੱਬ ਦੇ ਜੀਆਂ ਨੂੰ ਬਿਨਾ ਕਿਸੇ ਭੇਦਭਾਵ, ਬਿਨਾ ਵਿਤਕਰੇ ਦੇ ਪਿਆਰ ਕੀਤਾ, ਉਸ ਨੇ ਸੱਚਮੁੱਚ ਹੀ ਰੱਬ ਨੂੰ ਪਿਆਰ ਕੀਤਾ ਤੇ ਉਸ ਦੀ ਹੋਂਦ ਨੂੰ ਮੰਨਿਆ। ਮਨੁੱਖਤਾ ਪ੍ਰਤੀ ਪਿਆਰ ਨੇ ਉਸ ਵਿੱਚੋਂ ਹਉਮੈਂ, ਈਰਖਾ ਖਤਮ ਕਰ ਦਿੱਤੇ। ਉਸ ਵਿਚ ਨਿਮਰਤਾ, ਸੁਹਿਰਦਤਾ, ਖਿਮਾ, ਸਿੱਦਕ, ਸੰਤੋਖ ਵਾਲਾ ਸੁਭਾਅ ਪੈਦਾ ਹੋ ਗਿਆ। ਇਸ ਪਿਆਰ ਵਾਲੇ ਸੁਭਾਅ ਕਾਰਨ ਉਸ ਦੇ ਬਿਗਾਨੇ ਵੀ ਆਪਣੇ ਹੋ ਗਏ। ਇਸੇ ਹੀ ਪਿਆਰ ਵਿੱਚੋਂ ਸੇਵਾ ਦਾ ਭਾਵ ਉਪਜਦਾ ਹੈ। ਸੇਵਾ ਤੋਂ ਪਿਆਰ ਵਾਲੇ ਸੁਭਾਅ ਵਿੱਚੋਂ ਦੈਵੀ ਪਿਆਰ ਦੇ ਗੁਣ ਦਿੱਸ ਪੈਂਦੇ ਹਨ:

*ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ ॥*
*ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥* (ਪੰਨਾ ੪੬੬)

ਕਰ ਕੇ ਧਰਮ ਅਨੁਸਾਰ ਆਪਣਾ ਜੀਵਨ ਨਿਭਾਉਂਦੇ ਹਨ। ਸੇਵਕ ਵਿਚ ਜਿੱਥੇ ਨਿਸ਼ਕਾਮ ਸੇਵਾ-ਭਾਵਨਾ ਅਤੇ ਸਿਮਰਨ ਦੀ ਲਗਨ ਜ਼ਰੂਰੀ ਹੈ, ਉੱਥੇ ਆਤਮ ਗਿਆਨ ਵੀ ਜ਼ਰੂਰੀ ਹੈ। ਸੇਵਾ ਕਰਨ ਵਾਲੇ ਸੇਵਕ ਵਿਚ ਕਰਮ, ਭਗਤੀ ਦੇ ਨਾਲ ਗਿਆਨ ਵੀ ਜ਼ਰੂਰੀ ਹੈ। ਤਿੰਨਾਂ ਗੁਣਾਂ ਵਿੱਚੋਂ ਇੱਕ ਦੀ ਘਾਟ ਵੀ ਸ਼ਖ਼ਸੀਅਤ ਰੂਪੀ ਪੂਰਨਤਾ ਨੂੰ ਅਧੂਰੀ ਕਰ ਦਿੰਦੀ ਹੈ। ਇਸੇ ਕਾਰਨ ਦਸਮੇਸ਼ ਪਿਤਾ ਜੀ ਨੇ ਤਲਵੰਡੀ ਸਾਬੋ ਨੂੰ ਗੁਰੂ ਕਾਸ਼ੀ ਹੋਣ ਦਾ ਮਾਣ ਬਖਸ਼ ਕੇ ਵਿੱਦਿਆ ਦਾ ਕੇਂਦਰ ਬਣਾਇਆ, ਤਾਂ ਜੋ ਮਨੁੱਖ ਗਿਆਨ ਤੋਂ ਬਿਨਾਂ ਆਤਮਿਕ ਜੀਵਨ ਦੀ ਭਾਲ ਲਈ ਹਨ੍ਹੇਰੇ ਵਿਚ ਟੱਕਰਾਂ ਨਾ ਮਾਰਨ, ਭਾਵ ਜੀਵਨ ਵਿਚ ਗਿਆਨ ਵੀ ਜ਼ਰੂਰੀ ਹੈ। ਇਨ੍ਹਾਂ ਗੁਣਾਂ ਦੇ ਸਦਕਾ ਸੇਵਕ ਦੇ ਜੀਵਨ ਵਿਚ ਸਹਿਜਤਾ, ਅਨੰਦਮਈ ਅਵਸਥਾ, ਸਦਾ ਸੇਵਾ ਵਿਚ ਗੜੂੰਦ ਰਹਿਣ ਦੀਆਂ ਅਵਸਥਾਵਾਂ ਆ ਜਾਂਦੀਆਂ ਹਨ ਤੇ ਉਸ ਵਿਚ ਪ੍ਰੇਮ ਦੀਆਂ ਲਹਿਰਾਂ (Vibrations) ਸੁੱਤੇ ਸਿੱਧ ਉੱਠਦੀਆਂ ਰਹਿੰਦੀਆਂ ਹਨ। ਭਾਈ ਗੁਰਦਾਸ ਜੀ ਨੇ ਸੇਵਕ ਦੀ ਕਿਸਮ ਦਾ ਵਰਣਨ ਕਰਦਿਆਂ ਫੁਰਮਾਇਆ ਹੈ:

*ਮੁਰਦਾ ਹੋਇ ਮੁਰੀਦੁ ਨ ਗਲੀ ਹੋਵਣਾ।*
*ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।*
*ਗੋਲਾ ਮੁਲ ਖਰੀਦੁ ਕਾਰੇ ਜੋਵਣਾ।*
*ਨਾ ਤਿਸੁ ਭੁਖ ਨ ਨੀਦ ਨਾ ਖਾਣਾ ਸੋਵਣਾ।* (ਵਾਰ ੩:੧੮)

ਉਪਰੋਕਤ ਪਉੜੀ ਵਿਚ ਭਾਈ ਗੁਰਦਾਸ ਜੀ ਨੇ ਸਮਝਾਇਆ ਹੈ ਕਿ ਸੇਵਾ ਆਪਾ ਵਾਰ ਕੇ ਹੁੰਦੀ ਹੈ, ਭਾਵ ਸੇਵਕ ਮਨੁੱਖ ਆਪਣਾ ਆਪ ਮਾਰ ਕੇ ਬਣਦਾ ਹੈ ਗੱਲਾਂ ਨਾਲ ਨਹੀਂ। ਸੇਵਕ ਇਕ ਹਰ ਵੇਲੇ ਬੜੇ ਚਾਅ ਨਾਲ ਟਹਿਲ-ਸੇਵਾ ਵਿਚ ਇਸ ਤਰ੍ਹਾਂ

ਜੁੜਿਆ ਰਹੇ। ਉਸ ਨੂੰ ਦੁਨੀਆਦਾਰੀ ਦੀ ਕੋਈ ਪਰਵਾਹ ਨਾ ਹੋਵੇ।

ਸੇਵਾ ਕਰਨ ਵਾਲੇ ਸੇਵਕਾਂ ਦੀਆਂ ਤਿੰਨ ਕਿਸਮਾਂ ਹੁੰਦੀਆਂ ਹਨ। ਇਕ ਸੇਵਕ ਉਹ ਹੁੰਦਾ ਹੈ ਜੋ ਦਿਖਾਵੇ ਜਾਂ ਨਿੱਜੀ ਗਰਜਾਂ ਕਰਕੇ ਦੁਨਿਆਵੀ ਚੌਧਰ ਦੀ ਇੱਛਾ ਰੱਖਦੇ ਹੋਏ ਸੇਵਾ ਕਰਦਾ ਹੈ। ਉਹ ਉਸ ਪੱਥਰ ਵਾਂਗੂੰ ਹੈ, ਜੋ ਪਾਣੀ ਵਿਚ ਪੈ ਕੇ ਵੀ ਅਭਿੱਜ (ਗਿੱਲ ਰਹਿਤ) ਰਹਿੰਦਾ ਹੈ। ਸੇਵਕ ਦੀ ਦੂਸਰੀ ਕਿਸਮ ਮਿੱਟੀ ਵਾਂਗੂੰ ਹੁੰਦੀ ਹੈ, ਜੋ ਪਾਣੀ ਵਿਚ ਪੈ ਕੇ ਵੱਖਰੀ ਵੀ ਹੈ ਤੇ ਪਾਣੀ ਵਿਚ ਵੀ ਹੈ ਉਸ ਦਾ ਮਨ ਦੋ ਚਿੱਤ ਹੁੰਦਾ ਹੈ। ਸੇਵਕ ਦੀ ਤੀਸਰੀ ਕਿਸਮ ਉਸ ਪਤਾਸੇ ਵਾਂਗੂੰ ਹੁੰਦੀ ਹੈ ਜੋ ਪਾਣੀ ਵਿਚ ਆਪਣੇ ਆਪ ਨੂੰ ਖੋਰ ਦਿੰਦਾ ਹੈ ਅਰਥਾਤ ਆਪਾ ਭਾਵ ਮਿਟਾ ਕੇ ਪਾਣੀ ਦਾ ਹੀ ਰੂਪ ਹੋ ਜਾਂਦਾ ਹੈ:

*ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥*
*ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥*
*ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ॥ (ਪੰਨਾ ੬੪੭)*

ਜਿਵੇਂ ਹਾਥੀ ਦੇ ਸਿਰ 'ਤੇ ਮਹਾਵਤ ਦਾ ਕੁੰਡਾ ਹੈ, ਉਹ ਕੁੰਡੇ ਦੇ ਇਸ਼ਾਰੇ 'ਤੇ ਹਰ ਹਰਕਤ ਕਰਦਾ ਹੈ। ਜਿਵੇਂ ਲੋਹੇ ਦੀ ਅਹਿਰਣ ਹਥੌੜੇ ਦੇ ਹੇਠਾਂ ਸਿਰ ਰੱਖ ਦਿੰਦੀ ਹੈ। ਇਸੇ ਤਰ੍ਹਾਂ ਮਨੁੱਖ ਨੂੰ ਸਮਝਾਇਆ ਗਿਆ ਹੈ ਕਿ ਆਪਣਾ ਸਰੀਰ ਅਤੇ ਮਨ ਗੁਰੂ ਨੂੰ ਅਰਪਣ ਕਰ ਕੇ ਆਪਾ-ਭਾਵ ਮਿਟਾ ਕੇ ਸੇਵਾ ਕਰਨੀ ਹੈ। ਗੁਰਮੁਖ ਸਤਿਗੁਰੂ ਦੇ ਸਨਮੁਖ ਆਪਾ-ਭਾਵ ਨਿਵਾਰ ਕੇ ਇੰਜ ਸੇਵਾ ਕਰਦਾ ਹੈ ਮਾਨੋ ਉਸ ਨੇ ਸਾਰੀ ਸ੍ਰਿਸ਼ਟੀ ਦਾ ਰਾਜ ਹਾਸਲ ਕਰ ਲਿਆ ਹੈ। ਸੋ ਹਉਮੈਂ ਦੂਰ ਕਰ ਕੇ ਨਿਮਰਤਾ ਨਾਲ ਕੀਤੀ ਗਈ ਸੇਵਾ ਦਰਗਾਹ ਵਿਚ ਵੀ ਪ੍ਰਵਾਨ ਹੁੰਦੀ ਹੈ।

ਆਤਮਪਦ ਦੀ ਪ੍ਰਾਪਤੀ ਲਈ ਸੇਵਕਾਂ ਲਈ ਸੇਵਾਵਾਂ ਤਿੰਨ ਪ੍ਰਕਾਰ ਦੀਆਂ ਹੁੰਦੀਆਂ ਹਨ। ਤਨ, ਮਨ ਅਤੇ ਧਨ ਦੀ ਸੇਵਾ:

*ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ। (ਵਾਰ ੨੭:੧੦)*

ਤਨ ਦੀ ਸੇਵਾ ਉਹ ਹੈ, ਜੋ ਸਰਬੱਤ ਦੇ ਭਲੇ ਲਈ ਸਰੀਰ ਦੁਆਰਾ ਹੱਥਾਂ ਪੈਰਾਂ ਨਾਲ ਕੀਤੀ ਜਾਵੇ। ਗੁਰੂ-ਘਰ ਵਿਚ ਭਾਂਡੇ ਮਾਂਜਣਾ, ਝਾੜੂ ਮਾਰਨ ਦੀ ਸੇਵਾ, ਲੰਗਰ ਪਕਾਉਣਾ, ਲੰਗਰ ਵਰਤਾਉਣਾ, ਜੋੜੇ ਝਾੜਨ ਦੀ ਸੇਵਾ, ਛਬੀਲ ਰਾਹੀਂ ਠੰਢੇ ਜਲ ਵਰਤਾਉਣ ਦੀ ਸੇਵਾ, ਪੱਖਾ ਫੇਰਨਾ, ਲੋੜਵੰਦ ਵਿਦਿਆਰਥੀਆਂ ਨੂੰ ਪੜ੍ਹਾਉਣ ਤੇ ਗੁਰੂ-ਸ਼ਬਦ ਨਾਲ ਜੋੜਨ ਦੀ ਸੇਵਾ, ਬਿਮਾਰ ਤੇ ਨਿਆਸਰਿਆਂ ਦੀ ਸੇਵਾ, ਭਾਵ ਮਨੁੱਖਤਾ ਦੇ ਭਲੇ ਅਤੇ ਹੋਰ ਪਰਉਪਕਾਰੀ ਕਾਰਜਾਂ ਲਈ ਸਰੀਰਕ ਤੌਰ 'ਤੇ ਹੱਥਾਂ ਪੈਰਾਂ ਨਾਲ ਕੀਤੀ ਸੇਵਾ ਤਨ ਦੁਆਰਾ ਕੀਤੀ ਸੇਵਾ ਅਖਵਾਉਂਦੀ ਹੈ। ਭਾਈ ਨੰਦ ਲਾਲ ਜੀ ਦਾ ਜੀਵਨ ਇਸ ਗੱਲ ਦੀ ਹਾਮੀ ਭਰਦਾ ਹੈ ਕਿ ਜਦ ਉਨ੍ਹਾਂ ਨੇ ਸ਼ਹਿਨਸ਼ਾਹ ਔਰੰਗਜ਼ੇਬ ਦੇ ਮੁਤੱਸਬੀ ਸੁਭਾਅ ਤੋਂ ਦੁਖੀ ਹੋ ਕੇ ਦਿੱਲੀ ਦਰਬਾਰ ਦੀ ਵਜ਼ੀਰੀ ਛੱਡ

ਦਿੱਤੀ ਤੇ ਸ੍ਰੀ ਅਨੰਦਪੁਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਪੁੱਜੇ ਤਾਂ ਉਨ੍ਹਾਂ ਦਸਮੇਸ਼ ਪਿਤਾ ਜੀ ਪਾਸੋਂ ਜੀਵਨ ਮਨੋਰਥ ਦੀ ਪ੍ਰਾਪਤੀ ਦਾ ਸਹੀ ਰਸਤਾ ਪੁੱਛਿਆ। ਗੁਰੂ ਜੀ ਨੇ ਭਾਈ ਨੰਦ ਲਾਲ ਜੀ ਨੂੰ ਲੰਗਰ ਵਿਚ ਹੱਥੀਂ ਸੇਵਾ ਕਰਨ ਦੀ ਜੁਗਤ ਦੱਸੀ। ਭਾਈ ਨੰਦ ਲਾਲ ਜੀ ਨੇ ਇਸ ਹੁਕਮ ਨੂੰ ਸਾਰੀ ਜ਼ਿੰਦਗੀ ਨਿਭਾਇਆ। ਜਦੋਂ ਦਸਮੇਸ਼ ਪਿਤਾ ਜੀ ਨੇ ਭੇਸ ਬਦਲ ਕੇ ਲੰਗਰਾਂ ਦੀ ਪ੍ਰੀਖਿਆ ਲਈ ਤਾਂ ਸਭ ਤੋਂ ਸ਼੍ਰੋਮਣੀ ਲੰਗਰ ਭਾਈ ਨੰਦ ਲਾਲ ਜੀ ਦਾ ਹੀ ਨਿਕਲਿਆ।

*ਮਨੁ ਬੇਚੈ ਸਤਿਗੁਰ ਕੈ ਪਾਸਿ॥* *(ਪੰਨਾ ੨੮੬)*

ਮਨ ਦੀ ਸੇਵਾ ਤੋਂ ਭਾਵ ਹੈ ਮਨੁੱਖ ਮਨ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਮੋੜ ਕੇ ਗੁਰੂ ਦੇ ਸਮਰਪਣ ਕਰਨਾ ਤੇ ਗੁਰੂ ਦੇ ਭਾਣੇ ਭਾਵ ਉਸ ਦੀ ਰਜ਼ਾ ਵਿਚ ਰਹਿ ਕੇ ਜੀਵਨ ਬਸਰ ਕਰਦਿਆਂ ਮਨ ਨੂੰ ਸਿਮਰਨ ਦੇ ਵਿਚ ਜੋੜਨਾ ਮਨ ਦੁਆਰਾ ਕੀਤੀ ਗਈ ਸੇਵਾ ਹੈ:

*ਘਾਲਿ ਖਾਇ ਕਿਛੁ ਹਥਹੁ ਦੇਇ॥* *(ਪੰਨਾ ੧੨੪੫)*

ਧਨ ਦੀ ਸੇਵਾ ਤੋਂ ਭਾਵ ਹੈ ਸੱਚਾਈ ਦੇ ਰਸਤੇ ਚੱਲਦਿਆਂ ਮਨੁੱਖ ਵੱਲੋਂ ਧਰਮ ਦੀ ਕੀਤੀ ਕਿਰਤ ਤੋਂ ਪ੍ਰਾਪਤ ਹੋਈ ਮਾਇਆ ਵਿੱਚੋਂ ਅਧਿਆਤਮਕ ਕਾਰਜਾਂ ਲਈ ਦਸਵੰਧ ਕੱਢ ਕੇ ਗੁਰੂ ਆਸ਼ੇ ਵਾਲੇ ਪਾਸੇ ਲਗਾਉਣਾ।

ਭਾਵੇਂ ਦਸਾਂ ਪਾਤਸ਼ਾਹੀਆਂ ਦੁਆਰਾ ਦੇਸ਼, ਕੌਮ, ਪੰਥ ਅਤੇ ਮਨੁੱਖਤਾ ਦੀ ਭਲਾਈ ਲਈ ਕੀਤੇ ਮਹਾਨ ਕਾਰਜਾਂ ਦਾ ਇੱਥੇ ਵਿਸਥਾਰ ਸਹਿਤ ਵਰਣਨ ਨਹੀਂ ਕੀਤਾ ਜਾ ਸਕਦਾ, ਪਰ ਫਿਰ ਵੀ ਸਿੱਖ ਇਤਿਹਾਸ ਵਿੱਚੋਂ ਸੇਵਾ ਦੀਆਂ ਕੁਝ ਕੁ ਝਲਕਾਂ ਦਰਜ ਕਰਨ ਦੀ ਕੋਸ਼ਿਸ਼ ਕਰ ਰਿਹਾ ਹਾਂ, ਜੋ ਸੇਵਾ ਦੇ ਮਨੋਰਥ ਦੀ ਪ੍ਰਤੀਨਿਧਤਾ ਕਰਦੀਆਂ ਹਨ।

ਜਦੋਂ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਜੀਵਨ ਬਾਰੇ ਵਿਚਾਰ ਕਰਦੇ ਹਾਂ ਤਾਂ ਸਾਨੂੰ ਕੋਈ ਐਸਾ ਸਮਾਂ ਨਜ਼ਰ ਨਹੀਂ ਆਉਂਦਾ ਜੋ ਸੇਵਾ ਤੋਂ ਰਹਿਤ ਹੋਵੇ। ਜਿਵੇਂ ਬਚਪਨ ਵਿਚ ਖੇਡਦੇ-ਖੇਡਦੇ ਕਿਸੇ ਗਰੀਬ ਬੱਚੇ ਦੇ ਘਰ ਗਏ ਦੇਖਿਆ ਕਿ ਘਰ ਵਿਚ ਬਰਤਨ ਨਹੀਂ ਹਨ, ਆਪਣੇ ਘਰੋਂ ਚੁੱਕ ਕੇ ਬਰਤਨ ਦੇਣੇ। ਇਹ ਸੇਵਾ ਦੀ ਅਰੰਭਤਾ ਹੀ ਮੰਨੀ ਜਾਂਦੀ ਹੈ। ਪਿਤਾ ਮਹਿਤਾ ਕਲਿਆਣ ਦਾਸ ਜੀ ਵੱਲੋਂ ੨੦ ਰੁਪਏ ਦੇ ਕੇ ਵਪਾਰ ਕਰਨ ਭੇਜਣ 'ਤੇ ਰਸਤੇ ਵਿਚ ਭੁੱਖੇ ਸਾਧੂਆਂ ਨੂੰ ਭੋਜਨ ਛਕਾਉਣ ਦੀ ਸਾਖੀ ਸੇਵਾ ਦਾ ਹੀ ਅੰਗ ਹੈ। ਲਾਹੌਰ ਦੇ ਇਲਾਕੇ ਵਿਚ ਕਿਸੇ ਨਗਰ ਤੋਂ ਬਾਹਰ ਕੁੱਲੀ ਵਿਚ ਰਹਿੰਦੇ ਕੋਹੜ ਦੇ ਰੋਗੀ ਹੱਥੀਂ ਇਲਾਜ ਕਰ ਕੇ ਕੋਹੜ ਦੂਰ ਕਰਨਾ ਵੀ ਸੇਵਾ ਸੀ। ਗੁਰੂ ਜੀ ਨੇ ਅਣਗਿਣਤ ਮਾਨਸਿਕ ਤੇ ਸਰੀਰਕ ਰੋਗੀਆਂ ਦਾ ਦੁਖ ਦੂਰ ਕਰ ਕੇ ਵੀ ਸੇਵਾ ਦਾ ਮਹਾਨ ਕੰਮ ਕੀਤਾ।

ਭਾਈ ਲਹਿਣਾ ਜੀ ਦੀ ਨਿਸ਼ਕਾਮ ਸੇਵਾ ਦਾ ਜ਼ਿਕਰ ਵੀ ਸਿੱਖ ਇਤਿਹਾਸ ਵਿਚ

ਆਉਂਦਾ ਹੈ। ਭਾਈ ਲਹਿਣਾ ਜੀ ਸੇਵਾ ਸਦਕਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉੱਤਰਾਧਿਕਾਰੀ ਬਣੇ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਵਿਖੇ "ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ" ਦਾ ਸਬਕ ਪੜ੍ਹਾ ਰਹੇ ਸਨ, ਤਦ ਭਾਈ ਲਹਿਣਾ ਜੀ ਕਰਤਾਰਪੁਰ ਪਹੁੰਚੇ। ਮਾਤਾ ਸੁਲੱਖਣੀ ਜੀ ਤੋਂ ਗੁਰੂ ਸਾਹਿਬ ਬਾਰੇ ਪੁੱਛਿਆ, ਉੱਤਰ ਮਿਲਿਆ ਉਹ ਬਾਹਰ ਫਸਲ ਵਿੱਚੋਂ ਨਦੀਨ ਕੱਢ ਰਹੇ ਹਨ। ਭਾਈ ਲਹਿਣਾ ਜੀ ਉਸ ਪਾਸੇ ਤੁਰ ਪਏ। ਭਾਈ ਲਹਿਣਾ ਜੀ ਨੇ ਜਾ ਕੇ ਮੱਥਾ ਟੇਕਿਆ ਤੇ ਕਿਹਾ, ਅਰਸ਼ੀ ਪ੍ਰੀਤਮ ਜੀ! ਸੇਵਕ ਨੂੰ ਵੀ ਕੋਈ ਸੇਵਾ ਬਖ਼ਸ਼ੋ। ਤਾਂ ਗੁਰੂ ਜੀ ਨੇ ਪੁੱਟਿਆ ਗਿੱਲਾ ਨਦੀਨ ਤਾਂ ਇਕੱਠਾ ਕਰਨ ਲਈ ਕਿਹਾ। ਜਦੋਂ ਭਾਈ ਲਹਿਣਾ ਜੀ ਨੇ ਗਿੱਲਾ ਨਦੀਨ ਇਕੱਠਾ ਕਰ ਦਿੱਤਾ ਤਾਂ ਫਿਰ ਹੁਕਮ ਹੋਇਆ ਕਿ ਇਸ ਦੀ ਪੰਡ ਵੀ ਬੰਨ੍ਹੋ। ਪੰਡ ਬੰਨ੍ਹ ਦਿੱਤੀ। ਫਿਰ ਹੁਕਮ ਮੁਤਾਬਕ ਭਾਈ ਲਹਿਣਾ ਜੀ ਪੰਡ ਚੁੱਕ ਕੇ ਧਰਮਸਾਲ ਪਹੁੰਚੇ। ਸੇਵਾ ਦੀ ਲਗਨ ਅਤੇ ਪਿਆਰ ਵਿਚ ਪਾਣੀ ਤੇ ਗਾਰੇ ਨਾਲ ਲਿੱਬੜੀ ਪੰਡ ਦਾ ਕੋਈ ਵੀ ਭਾਰ ਪ੍ਰਤੀਤ ਨਹੀਂ ਹੋਇਆ। ਮਾਤਾ ਸੁਲੱਖਣੀ ਜੀ ਨੇ ਨਵੇਂ ਆਏ ਸ਼ਰਧਾਲੂ ਦੇ ਕੱਪੜਿਆਂ, ਜੋ ਗਿੱਲੀ ਪੰਡ ਵਿਚਲੇ ਚਿੱਕੜ ਨਾਲ ਖਰਾਬ ਹੋ ਗਏ ਸਨ, ਵੱਲ ਦੇਖ ਕੇ ਗੁਰੂ ਜੀ ਨੂੰ ਕਿਹਾ ਕਿ ਇਹ ਤੁਸਾਂ ਕੀ ਕੀਤਾ? ਨਵੇਂ ਆਏ ਭਲੇ ਲੋਕ ਨੂੰ ਪੰਡ ਚੁਕਵਾਉਣ ਨਾਲ ਇਸ ਦੇ ਬਹੁਮੁੱਲੇ ਕੱਪੜੇ ਚਿੱਕੜ ਨਾਲ ਭਰ ਗਏ ਹਨ। ਗੁਰੂ ਸਾਹਿਬ ਨੇ ਕਿਹਾ ਕਿ ਭਲੀਏ ਤੇਰੀਆਂ ਨਿਗਾਹਾਂ ਵਿਚ ਇਸ ਦੇ ਕੱਪੜੇ ਗਾਰੇ ਵਿਚ ਲਿੱਬੜੇ ਹਨ। ਇਹ ਚਿੱਕੜ ਨਹੀਂ ਕੇਸਰ ਦੇ ਛੱਟੇ ਹਨ ਜੋ ਇਸ ਦੇ ਕੱਪੜਿਆਂ 'ਤੇ ਪ੍ਰਭੂ ਆਪੇ ਮਾਰੇ ਹਨ। ਤੁਸਾਂ ਸਮਝਿਆ ਹੈ ਕਿ ਅਸੀਂ ਇਸ ਨੂੰ ਨਦੀਨਾਂ ਦੀ ਪੰਡ ਚੁੱਕਾ ਕੇ ਗਲਤੀ ਕੀਤੀ ਹੈ, ਭੋਲੀਏ! ਤੈਨੂੰ ਨਹੀਂ ਪਤਾ ਅਸੀਂ ਇਸ ਨੂੰ ਦੀਨ-ਦੁਨੀਆਂ ਦੀ ਪੰਡ ਚੁਕਾਈ ਹੈ। ਇਹ ਦੀਨ ਦੁਨੀ ਦਾ ਭਾਰ ਬੰਨ ਖਲੋਤਾ ਹੈ।

ਭਾਈ ਲਹਿਣਾ ਜੀ ਨੇ ਜੀਵਨ ਭਰ ਨਿਸ਼ਕਾਮ ਸੇਵਾ ਕੀਤੀ ਤੇ ਹਰ ਕਸਵੱਟੀ 'ਤੇ ਪੂਰੇ ਉਤਰੇ। ਇਸ ਸੇਵਾ ਸਦਕਾ ਹੀ ਉਹ ਭਾਈ ਲਹਿਣਾ ਜੀ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਬਣੇ। ਇਸੇ ਤਰ੍ਹਾਂ ਦੀਆਂ ਹੋਰ ਬਹੁਤ ਸਾਰੀਆਂ ਸੇਵਾਵਾਂ ਸੰਬੰਧੀ ਘਟਨਾਵਾਂ ਇਤਿਹਾਸ ਵਿਚ ਵਿਸਥਾਰ ਸਹਿਤ ਦਰਜ ਹਨ।

ਸਿੱਖ ਇਤਿਹਾਸ ਵਿਚ ਅਨੇਕਾਂ ਹੋਰ ਅਜਿਹੀਆਂ ਸ਼ਖ਼ਸੀਅਤਾਂ ਹਨ ਜਿਨ੍ਹਾਂ ਨੇ ਅਨਿੰਨ ਸੇਵਕ ਹੋ ਕੇ ਨਿਸ਼ਕਪਟ ਭਾਵਨਾ ਸਹਿਤ ਸੇਵਾ ਕੀਤੀ। ਇਹ ਸ਼ਖ਼ਸੀਅਤਾਂ ਹਮੇਸ਼ਾਂ ਹੀ ਸੇਵਕਾਂ ਲਈ ਇਕ ਚਾਨਣ-ਮੁਨਾਰਾ ਹਨ ਤੇ ਇਸ ਰਾਹ 'ਤੇ ਚੱਲਣ ਵਾਲੇ ਸੇਵਕਾਂ ਦਾ ਮਾਰਗ-ਦਰਸ਼ਨ ਕਰਦੀਆਂ ਰਹਿਣਗੀਆਂ। ਇਨ੍ਹਾਂ ਸ਼ਖ਼ਸੀਅਤਾਂ ਵਿਚ ਬੀਬੀ ਭਾਨੀ ਜੀ, ਮਾਤਾ ਗੰਗਾ ਜੀ, ਭਾਈ ਮੰਝ ਜੀ, ਭਾਈ ਬਹਿਲੋ ਜੀ, ਭਾਈ ਘਨੱਈਆ ਜੀ, ਭਾਈ ਨੰਦ ਲਾਲ ਜੀ, ਨਵਾਬ ਕਪੂਰ ਸਿੰਘ ਜੀ, ਮਹਾਰਾਜਾ ਰਣਜੀਤ ਸਿੰਘ ਜੀ ਵੀਹਵੀਂ/ਇੱਕੀਵੀਂ ਸਦੀ ਦੇ ਯੁੱਗ ਵਿਚ ਭਗਤ ਪੂਰਨ ਸਿੰਘ ਜੀ ਬਾਨੀ

ਪਿੰਗਲਵਾੜਾ, ਸ੍ਰੀ ਅੰਮ੍ਰਿਤਸਰ ਆਦਿ ਸ਼ਖ਼ਸੀਅਤਾਂ ਹਨ, ਜਿਨ੍ਹਾਂ ਨੇ ਸਮੇਂ-ਸਮੇਂ ਮਹਾਨ ਸੇਵਾਵਾਂ ਕੀਤੀਆਂ।

ਗੁਰਮਤਿ ਸਿਧਾਂਤ ਅਨੁਸਾਰ ਸੇਵਾ ਇਕ ਮਹਾਨ ਕਾਰਜ ਹੈ। ਇਸ ਰਸਤੇ 'ਤੇ ਚੱਲ ਕੇ ਸੇਵਕ ਸੇਵਾ ਤੇ ਸਿਮਰਨ ਕਰਦਾ ਹੋਇਆ ਆਪਣੀ ਮੰਜ਼ਿਲ ਤੇ ਪਹੁੰਚ ਸਕਦਾ ਹੈ। ਸੇਵਾ ਦਾ ਸਿਧਾਂਤ ਹਰ ਧਰਮ ਵਿਚ ਮੰਨਿਆ ਗਿਆ ਹੈ। ਸੇਵਾ ਕਰਨ ਵਾਲੇ ਸੇਵਕ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬੜੇ ਹੌਂਸਲਾ ਵਧਾਊ ਢੰਗ ਨਾਲ ਸਤਿਕਾਰਿਆ ਗਿਆ ਹੈ:

*ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥*
*ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥*
*ਸੇਵਕ ਕਉ ਨਿਕਟੀ ਹੋਇ ਦਿਖਾਵੈ॥*
*ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥* *(ਪੰਨਾ ੪੦੩)*

ਸੇਵਾ ਜੀਵ ਅੰਦਰ ਵਸਦੀ ਹਉਮੈਂ ਦਾ ਪ੍ਰਭਾਵ ਦੂਰ ਕਰ ਕੇ ਮਨ ਨੂੰ ਸਵੱਛ, ਨਿਰਮਲ, ਨਿਸ਼ਕਪਟ ਤੇ ਪਵਿੱਤਰ ਕਰਦੀ ਹੈ। ਸੇਵਾ ਰਾਹੀਂ ਸਿੱਖ ਦਾ ਜੀਵਨ ਗੁਰਮੁਖਤਾਈ ਵਾਲਾ ਬਣ ਜਾਂਦਾ ਹੈ। ਇਸ ਨਾਲ ਉਸ ਦਾ ਲੋਕ-ਪ੍ਰਲੋਕ ਸੁਹੇਲਾ ਹੋ ਨਿੱਬੜਦਾ ਹੈ। ਸੇਵਾ ਰਾਹੀਂ ਹੀ ਜੀਵ ਨੂੰ ਮਾਣ ਪ੍ਰਾਪਤ ਹੁੰਦਾ ਹੈ। ਗੁਰਮਤਿ ਵਿਚ ਨਿਸ਼ਕਾਮ ਸੇਵਾ ਹੀ ਪ੍ਰਭੂ-ਪ੍ਰਾਪਤੀ ਦਾ ਮਾਰਗ ਹੈ। ■

## ਸਿੱਖ ਮਿਸ਼ਨ ਉਤਰਾਖੰਡ ਵੱਲੋਂ ਗੁਰਮਤਿ ਸਮਾਗਮ

ਭਾਈ ਹਰਜਿੰਦਰ ਸਿੰਘ, ਇੰਚਾਰਜ, ਸਿੱਖ ਮਿਸ਼ਨ ਉਤਰਾਖੰਡ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਸ਼ਨ ਵੱਲੋਂ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਵਾਸਤੇ ਧਰਮ ਪ੍ਰਚਾਰ ਕਮੇਟੀ (ਸ਼੍ਰੋ: ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ ਦੇ ਸਹਿਯੋਗ ਨਾਲ ੮ ਜੂਨ ੨੦੧੪ ਨੂੰ ਗੁ: ਸਿੰਘ ਸਭਾ, ਆਵਾਸ ਵਿਕਾਸ, ਰੁਦਰਪੁਰ, ਉਤਰਾਖੰਡ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ, ਜਿਸ ਵਿਚ ੪੮ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ।

ਇਸ ਤੋਂ ਇਲਾਵਾ ਮਿਸ਼ਨ ਵੱਲੋਂ ੨੦ ਮਈ ਤੋਂ ੨੦ ਜੂਨ ਤਕ ਗੁ: ਸਿੰਘ ਸਭਾ, ਬਾਜਪੁਰ, ਉਤਰਾਖੰਡ ਵਿਖੇ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ; ਜਿਸ ਵਿਚ ੧੦੦ ਵਿਦਿਆਰਥੀਆਂ ਨੇ ਭਾਗ ਲਿਆ।

# ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਗੁਰਮੁਖ ਤੇ ਮਨਮੁਖ ਦਾ ਸਰੂਪ

*-ਡਾ. ਗੁਰਚਰਨ ਸਿੰਘ**

ਦੁਨੀਆ ਵਿਚ ਦੋ ਪ੍ਰਕਾਰ ਦੇ ਵਿਅਕਤੀਆਂ ਵਿਚ ਪਹਿਲੀ ਸ਼੍ਰੇਣੀ ਗੁਰਮੁਖਾਂ ਦੀ ਹੁੰਦੀ ਹੈ ਅਤੇ ਦੂਸਰੀ ਮਨਮੁਖਾਂ ਦੀ। ਮਨਮੁਖ ਦਾ ਮਨੋਰਥ ਸਿਰਫ ਆਪਣਾ ਉੱਲੂ ਸਿੱਧਾ ਕਰਨਾ ਹੁੰਦਾ ਹੈ। ਉਹ ਸੁਆਰਥੀ, ਹੰਕਾਰੀ ਅਭਿਮਾਨੀ, ਲੋਭੀ ਤੇ ਲਾਲਚੀ ਹੁੰਦਾ ਹੈ। ਉਸ ਲਈ ਉਸ ਦਾ 'ਆਪਾ' ਹੀ ਜਹਾਨ ਹੈ। ਗੁਰਮੁਖ ਸਰਬੱਤ ਦਾ ਭਲਾ ਮੰਗਣ ਵਾਲਾ, ਨੇਕ, ਸਾਊ ਤੇ ਉੱਤਮ ਪੁਰਸ਼ ਹੁੰਦਾ ਹੈ।

ਭਾਈ ਗੁਰਦਾਸ ਜੀ ਅਨੁਸਾਰ ਗੁਰਮੁਖ ਮਾਣ-ਵਡਿਆਈ ਪ੍ਰਾਪਤ ਹੁੰਦਿਆਂ ਵੀ ਨਿਮਾਣਾ ਹੋ ਕੇ ਰਹਿੰਦਾ ਹੈ। ਉਹ ਸੱਚੇ ਮਾਰਗ 'ਤੇ ਚੱਲਦਾ ਹੈ:

*ਗੁਰ ਸਿਖ ਸੁਣਿ ਮੰਨੈ ਸਮਝਿ ਮਾਣਿ ਮਹਤਿ ਵਿਚਿ ਰਹੈ ਨਿਮਾਣਾ।*
*ਗੁਰ ਸਿਖ ਗੁਰਸਿਖ ਪੂਜਦਾ ਪੈਰੀ ਪੈ ਰਹਰਾਸਿ ਲੁਭਾਣਾ। . . .*
*ਗੁਰ ਸਿਖ ਮਿਠਾ ਬੋਲਣਾ ਨਿਵਿ ਚਲਣਾ ਗੁਰਸਿਖੁ ਪਰਵਾਣਾ।*
*ਘਾਲਿ ਖਾਇ ਗੁਰਸਿਖ ਮਿਲਿ ਖਾਣਾ॥੧॥ (ਵਾਰ ੩੨:੧)*

ਗੁਰਸਿੱਖ ਦਸਾਂ ਨਹੁੰਆਂ ਦੀ ਕਿਰਤ ਕਰਦਾ ਹੈ। ਹੱਕ-ਹਲਾਲ ਦੀ ਕਮਾਈ ਕਰਦਾ ਹੈ ਅਤੇ ਆਪਣੀ ਮਿਹਨਤ 'ਚੋਂ ਸਾਂਝੇ ਤੇ ਭਲੇ ਕਾਰਜਾਂ ਲਈ ਦਸਵੰਧ ਕੱਢਦਾ ਹੈ। ਉਸ ਦਾ ਮਨੋਰਥ ਹੁੰਦਾ ਹੈ:

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥(ਪੰਨਾ ੧੨੪੫)*

ਭਾਈ ਸਾਹਿਬ ਨੇ ਗੁਰਮੁਖ ਦੇ ਅਨੇਕਾਂ ਲੱਛਣ ਦਰਸਾਏ ਹਨ। ਉਹ ਬਚਨਾਂ ਤੇ ਕਰਮਾਂ ਵਿਚ ਇਕਸਾਰ ਹੁੰਦਾ ਹੈ। ਉਹ ਕਥਨੀ ਤੇ ਕਰਨੀ ਦਾ ਸੂਰਮਾ ਹੁੰਦਾ ਹੈ। ਉਹ ਕਿਸੇ ਪਰਾਈ ਵਸਤੂ ਵੱਲ ਝਾਕਦਾ ਵੀ ਨਹੀਂ। ਪਰਾਈ ਇਸਤਰੀ ਉਸ ਦੀ ਧੀ-ਭੈਣ ਸਮਾਨ ਹੁੰਦੀ ਹੈ:

*ਨਾਮੁ ਦਾਨੁ ਇਸਨਾਨੁ ਦਿੜੁ ਮਨ ਬਚ ਕਰਮ ਕਰੈ ਮੇਲਾਣਾ।*
*ਗੁਰਸਿਖ ਥੋੜਾ ਬੋਲਣਾ ਥੋੜਾ ਸਉਣਾ ਥੋੜਾ ਖਾਣਾ।*
*ਪਰ ਤਨ ਪਰ ਧਨ ਪਰਹਰੈ ਪਰ ਨਿੰਦਾ ਸੁਣਿ ਮਨਿ ਸਰਮਾਣਾ। . . .*
*ਗੁਰਮੁਖਿ ਹੋਦੈ ਤਾਣਿ ਨਿਤਾਣਾ॥ (ਵਾਰ ੩੨:੨)*

ਇਸ ਦੇ ਉਲਟ ਮਨਮੁਖ ਮੂਰਖ, ਹੀਣਾ ਤੇ ਅਭਿਮਾਨੀ ਹੁੰਦਾ ਹੈ। ਉਹ ਅੱਖਾਂ

**੨੦੪- ਲੋਟਸ ਟਾਵਰ, ਬੋਲੀਵੁੱਡ ਹਾਈਟਸ, ਪੀਰ ਮੁਸੱਲਾ, ਡਾਕ: ਢਕੋਲੀ-੧੬੦੧੦੪; ਜ਼ਿਲ੍ਹਾ ਮੋਹਾਲੀ। ਮੋ: +੯੧੯੮੧੫੭-੫੩੦੪੬*

ਹੁੰਦਿਆਂ ਵੀ ਅੰਨ੍ਹਾਂ ਹੁੰਦਾ ਹੈ। ਉਸ ਨੂੰ ਕਿਸੇ ਗੱਲ ਦੀ ਸਮਝ ਨਹੀਂ ਪੈਂਦੀ। ਉਹ ਇੰਝ ਹੁੰਦਾ ਹੈ ਜਿਵੇਂ ਬੋਲਾ ਹੋਵੇ। ਮਨਮੁਖ ਮੂਰਖ ਵਿਅਕਤੀ ਸਮਾਨ ਹੁੰਦਾ ਹੈ। ਉਹ ਫਜ਼ੂਲ ਦੇ ਝਗੜਿਆਂ ਵਿਚ ਉਲਝਿਆ ਰਹਿੰਦਾ ਹੈ। ਉਸ ਦਾ ਕੋਈ ਸਾਥੀ ਨਹੀਂ ਹੁੰਦਾ:

*ਮੂਰਖ ਨਾਲਿ ਨ ਕੋਇ ਸਥੋਈ॥* *(ਵਾਰ ੩੨:੩)*

ਉਹ ਅਸਲ ਵਿਚ ਘੁੱਗੂ ਹੀ ਹੁੰਦਾ ਹੈ। ਉਹ ਬਾਂਸ, ਸੰਖ ਜਾਂ ਸਿੰਮਲ ਰੁੱਖ ਵਰਗਾ ਹੁੰਦਾ ਹੈ:

*ਸਿੰਮਲੁ ਬਿਰਖੁ ਨ ਸਫਲੁ ਹੋਇ ਆਪੁ ਗਣਾਏ ਵਡਾ ਅਨਾੜੀ।*
*ਮੂਰਖੁ ਫਕੜਿ ਪਵੈ ਰਿਹਾੜੀ॥* *(ਵਾਰ ੩੨:੪)*

ਮਨਮੁਖ ਉਹ ਹੁੰਦਾ ਹੈ ਜੋ ਗੁਰੂ ਤੋਂ ਮੁਖ ਮੋੜਦਾ ਹੈ। ਉਹ ਕਿਸੇ ਇੱਕ ਦਾ ਹੋ ਕੇ ਨਹੀਂ ਰਹਿੰਦਾ। ਉਹ ਭਟਕਦਾ ਰਹਿੰਦਾ ਹੈ। ਜਿਵੇਂ ਬਹੁਤੇ ਘਰਾਂ ਦਾ ਪ੍ਰਾਹੁਣਾ ਭੁੱਖਾ ਰਹਿੰਦਾ ਹੈ, ਉਹੋ ਹਾਲ ਮਨਮੁਖ ਦਾ ਹੁੰਦਾ ਹੈ। ਇਸ ਤਰ੍ਹਾਂ ਸਮਝੋ ਕਿ ਮਨਮੁਖ ਇਕ ਦਾ ਨਾ ਹੋ ਕੇ ਬਹੁਤਿਆਂ ਮਗਰ ਭੱਜਦਾ ਹੈ। ਉਸ ਦੀ ਹਾਲਤ ਵੇਸਵਾ ਵਰਗੀ ਹੋ ਜਾਂਦੀ ਹੈ:

*ਬਹੁਤੀਂ ਘਰੀਂ ਪਰਾਹੁਣਾ ਜਿਉ ਰਹੰਦਾ ਭੁਖਾ। . . .*
*ਵਣਿ ਵਣਿ ਕਾਉਂ ਨ ਸੋਹਈ ਕਿਉਂ ਮਾਣੈ ਸੁਖਾ।*
*ਜਿਉ ਬਹੁ ਮਿਤੀ ਵੇਸੁਆ ਤਨਿ ਵੇਦਨਿ ਦੁਖਾ।*
*ਵਿਣੁ ਗੁਰ ਪੂਜਨਿ ਹੋਰਨਾ ਬਰਨੇ ਬੇਮੁਖਾ।* *(ਵਾਰ ੩੪:੧੯)*

ਮਨਮੁਖ ਵਿਅਕਤੀ ਐਸਾ ਹੁੰਦਾ ਹੈ ਜਿਵੇਂ ਬਹੁਤੇ ਪਤੀਆਂ ਵਾਲੀ ਨਾਰ:

*ਨਾਰਿ ਭਤਾਰਹੁ ਬਾਹਰੀ ਸੁਖਿ ਸੇਜ ਨ ਚੜੀਐ।*
*ਪੁਤੁ ਨ ਮੰਨੈ ਮਾਪਿਆਂ ਕਮਜਾਤੀਂ ਵੜੀਐ।*
*ਕੂੜੁ ਨ ਪਹੁੰਚੇ ਸਚ ਨੋ ਸਉ ਘਾੜਤ ਘੜੀਐ।* *(ਵਾਰ ੩੪:੨੧)*

ਸੱਚ ਤਾਂ ਇਹ ਹੈ ਕਿ ਮਨਮੁਖ ਦੁਖਾਂ ਵਿਚ ਭਟਕਦਾ ਰਹਿੰਦਾ ਹੈ। ਉਹ ਭੰਬਲਭੂਸਿਆਂ ਵਿਚ ਪਿਆ ਰਹਿੰਦਾ ਹੈ :

*ਭੰਭਲਭੂਸੇ ਭੁਲਿਆਂ ਭਵਜਲ ਭਰਨਾਲਾ।*
*ਇਕਸੁ ਸਤਿਗੁਰ ਬਾਹਰੇ ਸਭਿ ਆਲ ਜੰਜਾਲਾ।* *(ਵਾਰ ੩੪:੧੮)*

ਮਨਮੁਖ ਦੀ ਤਰ੍ਹਾਂ ਬੇਮੁਖ ਵੀ ਪਾਪੀ ਹਨ। ਉਹ ਚੋਰਾਂ, ਠੱਗਾਂ, ਅਕ੍ਰਿਤਘਣਾਂ ਤੇ ਵਿਸ਼ਵਾਸ-ਘਾਤੀਆਂ ਵਾਂਗ ਬੁਰੇ ਗਿਣੇ ਜਾਂਦੇ ਹਨ:

*ਬਾਮ੍ਹਣ ਗਾਂਈ ਵੰਸ ਘਾਤ ਅਪਰਾਧ ਕਰਾਰੇ।*
*ਮਦੁ ਪੀ ਜੂਏ ਖੇਲਦੇ ਜੋਹਨਿ ਪਰ ਨਾਰੇ।*
*ਮੁਹਨਿ ਪਰਾਈ ਲਖਿਮੀ ਠਗ ਚੋਰ ਚਗਾਰੇ।*
*ਵਿਸਾਸ ਧ੍ਰੋਹੀ ਅਕਿਰਤਘਣਿ ਪਾਪੀ ਹਤਿਆਰੇ।*

*ਇਕਤੁ ਲੂਇ ਨ ਪੁਜਨੀ ਬੇਮੁਖ ਗੁਰਦੁਆਰੇ॥੧੯॥* *(ਵਾਰ ੩੪:੧੯)*

ਬੇਮੁਖ ਤੇ ਗੁਰਮੁਖ ਬਿਲਕੁਲ ਇਕ ਦੂਸਰੇ ਦਾ ਉਲਟ ਹੁੰਦੇ ਹਨ। ਗੁਰਮੁਖ ਹੰਸ ਹੈ ਤੇ ਬੇਮੁਖ ਜਾਂ ਮਨਮੁਖ ਟਟੀਹਰੀ ਸਮਾਨ ਹੈ:

*ਹੰਸਾਂ ਨਾਲਿ ਟਟੀਹਰੀ ਕਿਉ ਪਹੁਚੈ ਦਉੜੀ।*
*ਸਾਵਣਿ ਵਣ ਹਰੀਆਵਲੇ ਅਕੁ ਜੰਮੈ ਅਉੜੀ।*
*ਬੇਮੁਖ ਸੁਖੁ ਨ ਦੇਖਈ ਜਿਉ ਛੁਟੜਿ ਛਉੜੀ।* *(ਵਾਰ ੩੪:੬)*

ਗੁਰਮੁਖ ਦਰਗਾਹ ਵਿਚ ਵੀ ਸੁਖਾਲਾ ਰਹਿੰਦਾ ਹੈ ਤੇ ਮਨਮੁਖ ਦਾ ਹਰ ਥਾਂ ਮੂੰਹ ਕਾਲਾ ਹੀ ਹੁੰਦਾ ਹੈ। ਮਨਮੁਖ ਜਨਮ ਅਕਾਰਥ ਗਵਾਉਂਦਾ ਹੈ, ਜੀਵਨ-ਬਾਜ਼ੀ ਨੂੰ ਜੂਏ ਵਿਚ ਜੁਆਰੀਏ ਵਾਂਗ ਹਾਰ ਜਾਂਦਾ ਹੈ, ਪਰੰਤੂ ਗੁਰਮੁਖ ਜੀਵਨ ਸਫਲਾ ਕਰਦਾ ਹੋਇਆ ਆਵਾਗਵਨ ਤੋਂ ਸੁਰਖਰੂ ਹੋ ਜਾਂਦਾ ਹੈ:

*-ਜਨਮ ਪਦਾਰਥੁ ਹਾਰਿਆ ਜਿਉ ਜੂਏ ਖੇਲਾ।*
*ਹਥ ਮਰੋੜੈ ਸਿਰੁ ਧੁਨੈ ਉਹੁ ਲਹੈ ਨ ਵੇਲਾ।* *(ਵਾਰ ੩੪:੨)*
*-ਸੇਵਕੁ ਦਰਗਹ ਸੁਰਖ ਰੂ ਵੇਮੁਖੁ ਮੁਹੁ ਕਾਲਾ।* *(ਵਾਰ ੩੪:੧)*

ਮਨਮੁਖ ਦੁਨੀਆ ਨੂੰ ਜਿੱਤਣਾ ਚਾਹੁੰਦਾ ਹੈ, ਪਰੰਤੂ ਗੁਰਮੁਖ ਆਪਣੇ 'ਮਨ' ਨੂੰ ਜਿੱਤਦਾ ਹੈ। ਗੁਰਮੁਖ ਦੀ ਅਵਸਥਾ "ਮਨਿ ਜੀਤੈ ਜਗੁ ਜੀਤੁ" ਵਾਲੀ ਹੁੰਦੀ ਹੈ।

ਗੁਰਮੁਖਿ ਸਾਧ ਹੁੰਦਾ ਹੈ ਤੇ ਮਨਮੁਖ ਅਸਾਧ। ਮਨਮੁਖ ਦੁਬਾਜਰਾ ਤੇ ਵਿਭਚਾਰਨ ਇਸਤਰੀ ਵਰਗਾ ਹੁੰਦਾ ਹੈ:

*ਸਾਹੁਰੁ ਪੀਹਰੁ ਪਲਰੈ ਹੋਇ ਨਿਲਜ ਨਲਜਾ ਧੋਵੈ।*
*ਰਾਵੈ ਜਾਰੁ ਭਤਾਰੁ ਤਜਿ ਖਿੰਜੋਤਾਣਿ ਖੁਸੀ ਕਿਉਂ ਹੋਵੈ। . . .*
*ਮਰੈ ਨ ਜੀਵੈ ਦੁਖ ਸਹੈ ਰਹੈ ਨ ਘਰਿ ਵਿਚਿ ਪਰ ਘਰ ਜੋਵੈ।*
*ਦੁਬਿਧਾ ਅਉਗੁਣਹਾਰੁ ਪਰੋਵੈ॥੬॥* *(ਵਾਰ ੩੩:੬)*

ਭਾਈ ਗੁਰਦਾਸ ਜੀ ਨੇ ਗੁਰਮੁਖ ਤੇ ਮਨਮੁਖ ਸ਼ਬਦਾਂ ਦੀ ਵਿਆਖਿਆ ਕਰ ਕੇ ਇਨ੍ਹਾਂ ਵਿਚਲੇ ਚੰਗੇ-ਬੁਰੇ ਦਾ ਫਰਕ ਸਮਝਾ ਕੇ ਮਨੁੱਖਾ ਜੀਵਨ ਨੂੰ ਸਹੀ ਦਿਸ਼ਾ ਪ੍ਰਦਾਨ ਕੀਤੀ ਹੈ।

ਭਾਈ ਗੁਰਦਾਸ ਜੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਥਮ ਵਿਆਖਿਆਕਾਰ ਗਿਣਿਆ ਜਾਂਦਾ ਹੈ। ਇਹੋ ਕਾਰਨ ਹੈ ਕਿ ਜੋ ਵਿਅਕਤੀ ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਅਧਿਐਨ ਕਰਦਾ ਹੈ, ਉਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਪੜ੍ਹ ਕੇ ਸਮਝਣ ਵਿਚ ਅਸਾਨੀ ਹੁੰਦੀ ਹੈ। ■

# ਭਗਤ ਧੰਨਾ ਜੀ

*-ਡਾ. ਸ਼ਮਸ਼ੇਰ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਭਗਤ ਸਾਹਿਬਾਨ, ਭੱਟ ਸਾਹਿਬਾਨ ਅਤੇ ਗੁਰੂ-ਘਰ ਦੇ ਨਿਕਟਵਰਤੀ ਸਿੱਖ ਸੇਵਕਾਂ ਦੀ ਬਾਣੀ ਨੂੰ ਦਰਜ ਕਰਨਾ ਇਕ ਮਹੱਤਵਪੂਰਨ ਤੇ ਸ਼ਲਾਘਾਯੋਗ ਕਦਮ ਸੀ। ਕਥਿਤ ਪੱਛੜੀਆਂ ਤੇ ਨੀਵੀਆਂ ਜਾਤੀਆਂ ਵਿੱਚੋਂ ਹੋਣ ਕਰਕੇ ਵੀ ਭਗਤ ਸਾਹਿਬਾਨ ਦੁਆਰਾ ਰਚਿਤ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਥਾਨ ਦੇਣਾ ਬਹੁਤ ਵੱਡੀ ਤੇ ਡੂੰਘੀ ਸੋਚ ਦਾ ਨਤੀਜਾ ਸੀ। ਇਹ ਰਾਸ਼ਟਰੀ ਅਤੇ ਵਿਸ਼ਵ ਵਿਆਪੀ ਪੱਧਰ 'ਤੇ ਇਕ ਐਸਾ ਕਦਮ ਸੀ, ਜਿਸ ਨਾਲ ਮਾਨਵ-ਏਕਤਾ ਤੇ ਸਮਾਨਤਾ ਹੋਰ ਬਲ ਮਿਲਿਆ। ਮਾਨਵਤਾ ਨੂੰ ਇਹ ਇਕ ਖਾਸ ਸੰਦੇਸ਼ ਤੇ ਉਪਦੇਸ਼ ਸੀ ਕਿ ਧਾਰਮਿਕ ਅਨੁਭਵ ਕਿਸੇ ਉੱਚ ਜਾਤੀ ਤੇ ਗਿਆਨਮਈ ਸਾਧਕਾਂ ਦੀ ਨਿੱਜੀ ਮਲਕੀਅਤ ਨਹੀਂ ਹੈ। ਜਗਿਆਸਾ, ਸ਼ਰਧਾ, ਨਿਮਰਤਾ ਤੇ ਆਪਾ ਸਮਰਪਣ ਕਰਨ ਵਾਲੇ ਭਗਤ-ਜਨ ਵੀ ਇਸ ਦੈਵੀ ਖ਼ਜ਼ਾਨੇ ਦੇ ਭਾਈਵਾਲ ਹਨ।

ਭਗਤੀ ਲਹਿਰ ਦੱਖਣ (ਆਲਵਾਰ) ਤੋਂ ੧੪ਵੀਂ ਸਦੀ ਵਿਚ ਹੋਂਦ ਵਿਚ ਆਈ ਜੋ ਕਿ ਰਾਮਾਨੁਜ ਤੋਂ ਵਧਦੀ ਹੋਈ ਭਗਤ ਰਾਮਾਨੰਦ ਜੀ ਰਾਹੀਂ ਉੱਤਰੀ ਭਾਰਤ ਪਹੁੰਚੀ। ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਪੀਪਾ ਜੀ, ਭਗਤ ਧੰਨਾ ਜੀ ਆਦਿ ਭਗਤ ਸਾਹਿਬਾਨ ਭਗਤ ਰਾਮਾਨੰਦ ਜੀ ਦੇ ਚੇਲੇ ਸਨ। ਇਨਾਂ ਸੰਤਾਂ-ਭਗਤਾਂ ਦੇ ਵਿਚਾਰਾਂ ਤੇ ਬਾਣੀ ਵਿਚ ਆਪਣੇ ਇਲਾਕੇ (Region) ਦੇ ਪਿਛੋਕੜ ਤੇ ਸੱਭਿਆਚਾਰ ਦਾ ਪ੍ਰਭਾਵ ਤਾਂ ਸੀ ਪਰੰਤੂ ਵਿਚਾਰਧਾਰਾ ਸਭ ਦੀ ਲੱਗਭਗ ਰਲਦੀ-ਮਿਲਦੀ ਸੀ। ਧਾਰਮਿਕ ਪੱਖ ਤੋਂ ਇਹ ਨਿਰਗੁਣ ਭਗਤੀ ਸੀ। ਮੂਰਤੀ-ਪੂਜਾ ਦਾ ਖੰਡਨ, ਕਰਮ-ਕਾਂਡਾਂ ਦੀ ਨਿਖੇਧੀ, ਇੱਕ ਪਰਮਾਤਮਾ ਦੀ ਭਗਤੀ ਵਿਚ ਅਟੱਲ ਵਿਸ਼ਵਾਸ ਤੇ ਪ੍ਰੇਮ ਸੀ। ਜਾਤ-ਪਾਤ ਦਾ ਵਿਰੋਧ ਹੀ ਨਹੀਂ ਬਲਕਿ ਖੰਡਨ ਵੀ ਸੀ। ਸਮਕਾਲੀ ਹਕੂਮਤ ਵੱਲੋਂ ਤੰਗ ਕੀਤੇ ਜਾਣ ਦਾ ਵੀ ਜ਼ਿਕਰ ਮਿਲਦਾ ਹੈ।

ਭਗਤੀ ਲਹਿਰ ਦੇ ਇਨਾਂ ਸੰਤਾਂ, ਭਗਤਾਂ ਦਾ ਪ੍ਰਭੂ ਵਿਚ ਅਟੱਲ ਵਿਸ਼ਵਾਸ ਹੋਣ ਕਰਕੇ ਇਨ੍ਹਾਂ ਦੀ ਬਾਣੀ ਵਿਚ ਪਰਮਾਤਮਾ ਲਈ ਵਰਤੇ ਗਏ ਸ਼ਬਦ ਤਾਂ ਭਾਰਤੀ ਪਰੰਪਰਾ ਨਾਲ ਜੁੜੇ ਹੋਏ ਹਨ ਪਰੰਤੂ ਇਨ੍ਹਾਂ ਦੀ ਅਸਲ ਵਿਚਾਰਧਾਰਾ ਨਿਰਗੁਣ ਭਗਤੀ ਦੀ ਹੈ। ਇਸ ਵਿਚਾਰਧਾਰਾ ਨੂੰ ਮੁੱਖ ਰੱਖ ਕੇ ਹੀ ਇਨ੍ਹਾਂ ਭਗਤ ਸਾਹਿਬਾਨ ਦੀ

*੧੩੩, ਲਾਂਗ ਸਟਰੀਟ, ਸ਼ੇਖੂਪੁਰਾ, ਡਾਕ: ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ. +੯੧੯੮੮੮੪-੩੮੧੫੭

ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ ਗਿਆ ਹੈ। ਅਸੀਂ ਇੱਥੇ ਭਗਤ ਧੰਨਾ ਜੀ ਦੀ ਗੱਲ ਕਰਨੀ ਹੈ।

ਭਾਈ ਕਾਨ ਸਿੰਘ ਨਾਭਾ ਰਚਿਤ "ਮਹਾਨ ਕੋਸ਼" ਅਨੁਸਾਰ ਧੰਨਾ ਭਗਤ ਜੀ ਦਾ ਜਨਮ ਪਿੰਡ ਧੂਆਨ (ਰਾਜਸਥਾਨ) ਵਿਖੇ ਹੋਇਆ। ਭਾਵੇਂ ਇਨ੍ਹਾਂ ਦੇ ਜੀਵਨ ਵਿਚ ਕੁਝ ਸਰਗੁਣੀ ਪੂਜਾ ਦੇ ਵਿਚਾਰ ਵੀ ਸੁਣਨ ਤੇ ਪੜ੍ਹਨ ਨੂੰ ਮਿਲਦੇ ਹਨ ਪਰੰਤੂ ਉੱਥੇ ਉਨ੍ਹਾਂ ਦਾ ਕੇਵਲ ਪਰਮਾਤਮਾ ਪ੍ਰਤੀ ਵਿਸ਼ਵਾਸ ਤੇ ਸ਼ਰਧਾ ਹੀ ਪ੍ਰਗਟ ਹੁੰਦੀ ਹੈ। ਉਨ੍ਹਾਂ ਦੇ ਕੇਵਲ ਤਿੰਨ ਸ਼ਬਦ- ਦੋ 'ਆਸਾ ਰਾਗ' ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੪੮੭-੪੮੮ ਉੱਤੇ ਦਰਜ ਹਨ ਅਤੇ ਇਕ 'ਧਨਾਸਰੀ ਰਾਗ' ਵਿਚ ਪੰਨਾ ੬੯੫ ਉੱਤੇ ਦਰਜ ਕੀਤਾ ਗਿਆ ਹੈ। ਇਨਾਂ ਹਵਾਲਿਆਂ ਤੋਂ ਸਪੱਸ਼ਟ ਹੁੰਦਾ ਹੈ ਕਿ ਭਗਤ ਧੰਨਾ ਜੀ ਸਾਧੂ-ਜਨਾਂ ਦੀ ਸੰਗਤ ਕਰ ਕੇ ਤਰ ਗਏ। ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ:

*ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ॥*
*(ਪੰਨਾ ੮੩੫)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤ ਧੰਨਾ ਜੀ ਦੀ ਸ਼ਰਧਾ, ਭੋਲਾਪਨ, ਪ੍ਰਭੂ ਉੱਤੇ ਅਟੱਲ ਵਿਸ਼ਵਾਸ ਦਾ ਵਰਣਨ ਕਰਦਿਆਂ ਫੁਰਮਾਇਆ ਹੈ ਕਿ ਪਰਮਾਤਮਾ ਪਵਿੱਤਰ ਹਿਰਦਿਆਂ ਵਿਚ ਵਾਸ ਕਰਦਾ ਹੈ:

*-ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥ (ਪੰਨਾ ੪੮੮)*
*-ਧੰਨੈ ਸੇਵਿਆ ਬਾਲ ਬੁਧਿ॥ (ਪੰਨਾ ੧੧੯੨)*

ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਭਗਤ ਧੰਨਾ ਜੀ ਬਾਰੇ ਕਈ ਥਾਵਾਂ 'ਤੇ ਵਰਣਨ ਕੀਤਾ ਹੈ:

*-ਧੰਨਾ ਜਟੁ ਉਧਾਰਿਆ ਸਧਨਾ ਜਾਤਿ ਅਜਾਤਿ ਕਸਾਈ। (ਵਾਰ ੧੨:੧੫)*
*-ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ।*
*ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧੁ ਭਾਵੈ॥ (ਵਾਰ ੧੦:੧੩)*

'ਆਸਾ ਰਾਗ' ਦੇ ਸ਼ਬਦ ਵਿਚ ਭਗਤ ਧੰਨਾ ਜੀ ਦਾ ਕਥਨ ਹੈ ਕਿ ਮਨ ਦਾ ਮਾਇਕ ਪਦਾਰਥਾਂ ਵਿਚ ਲਾਲਚ ਕਾਰਨ ਫਸਿਆ ਹੋਣ ਕਰਕੇ ਆਵਾਗਵਨ ਦਾ ਚੱਕਰ ਬਣਿਆ ਰਿਹਾ, ਲਾਲਚੀ ਮਨ ਸੰਕਲਪ ਵਿਕਲਪ ਚਿਤਵਦਾ ਰਿਹਾ। ਪੰਜ ਵਿਕਾਰ ਜ਼ਹਿਰ ਸਮਾਨ ਹਨ। ਇਨ੍ਹਾਂ ਕਰਕੇ ਤਨ ਭਸਮ ਹੋ ਗਿਆ, ਧਨ ਨਾਸ ਹੋ ਗਿਆ। ਮਨ ਵਿਚ ਪ੍ਰਭੂ ਦਾ ਪ੍ਰਕਾਸ਼ ਨਾ ਹੋ ਸਕਿਆ। ਲਾਲਚੀ ਮਨ ਨੂੰ ਵਿਕਾਰ ਮਿੱਠੇ ਲੱਗਦੇ ਰਹੇ, ਇਸੇ ਕਾਰਨ ਅਚਾਰ, ਵਿਚਾਰ ਨਹੀਂ ਸਮਝ ਸਕਿਆ ਅਤੇ ਜਨਮ ਮਰਨ ਦਾ ਚੱਕਰ ਚੱਲਦਾ ਰਿਹਾ। ਜਨਮ-ਮਰਨ ਤੋਂ ਛੁਟਕਾਰਾ ਪਾਉਣ ਦੀ ਜੁਗਤ ਨਹੀਂ ਜਾਣੀ ਤੇ ਨਾ

ਹੀ ਮਨ ਵਿਚ ਨਾਮ ਵਸਾਇਆ। ਤ੍ਰਿਸ਼ਨਾ ਦੇ ਜਾਲ ਵਿਚ ਫੱਸਿਆ ਰਿਹਾ। ਪਦਾਰਥਾਂ ਦਾ ਮੋਹ ਜ਼ਹਿਰ ਸਮਾਨ ਸੀ, ਪਰੰਤੂ ਮਨ ਨੂੰ ਮਿੱਠਾ ਲਗਦਾ ਰਿਹਾ। ਮਨ ਵਿਚ ਪਰਮਾਤਮਾ ਦਾ ਵਾਸਾ ਨਾ ਹੋ ਸਕਿਆ।

ਭਗਤ ਜੀ ਗੁਰੂ ਦੀ ਵਿਸ਼ੇਸ਼ਤਾ ਦੱਸਦੇ ਹੋਏ ਕਹਿੰਦੇ ਹਨ ਕਿ ਆਵਾਗਵਨ ਤੋਂ ਮੁਕਤ ਹੋਣ ਦੀ ਜੁਗਤੀ ਗੁਰੂ ਰਾਹੀਂ ਹੀ ਪ੍ਰਾਪਤ ਹੁੰਦੀ ਹੈ। ਪਰਮਾਤਮਾ ਕਿਰਪਾ ਅਤੇ ਨੇਕ ਪੁਰਸ਼ਾਂ ਦੀ ਸੰਗਤ ਰਾਹੀਂ ਗਿਆਨ ਦਾ ਪ੍ਰਵੇਸ਼ ਮਨ ਵਿਚ ਹੋ ਗਿਆ। ਉਸ ਦਾ ਮਨਨ ਕਰਨ ਨਾਲ, ਪ੍ਰੇਮਾ-ਭਗਤੀ ਧਾਰਨ ਕੀਤੀ ਤੇ ਆਤਮ ਸੁਖ ਨੂੰ ਜਾਣ ਲਿਆ। ਤ੍ਰਿਪਤੀ ਹੋ ਗਈ। ਪ੍ਰਭੂ ਜੋਤ ਸਾਖਯਾਤਕਾਰ ਹੋ ਗਈ। ਪ੍ਰਭੂ ਨੂੰ ਪਛਾਣ ਲਿਆ:

*ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ॥*
*ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ॥੧॥ ਰਹਾਉ॥*
*ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ॥*
*ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ॥੧॥*
*ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ॥*
*ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ॥੨॥*
*ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ॥*
*ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ॥੩॥*
*ਜੋਤਿ ਸਮਾਇ ਸਮਾਨੀ ਜਾ ਕੈ ਅਛਲੀ ਪ੍ਰਭੁ ਪਹਿਚਾਨਿਆ॥*
*ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ॥* (ਪੰਨਾ ੪੮੭)

ਦੂਸਰੇ ਸ਼ਬਦ ਰਾਹੀਂ ਭਗਤ ਜੀ ਪਰਮਾਤਮਾ ਦੇ ਸਿਮਰਨ ’ਤੇ ਜ਼ੋਰ ਦਿੰਦੇ ਹਨ। ਪਰਮਾਤਮਾ ਦਿਆਲੂ, ਕਿਰਪਾਲੂ ਤੇ ਰਿਜ਼ਕ ਦੇਣ ਵਾਲਾ ਦੱਸਿਆ ਹੈ। ਪਰਮਾਤਮਾ ਪ੍ਰਤੀ ਅਥਾਹ ਵਿਸ਼ਵਾਸ ਪ੍ਰਗਟ ਕੀਤਾ ਹੈ। ਇਸ ਵਿਸ਼ਵਾਸ ਦੀਆਂ ਤਿੰਨ ਪਰਤਾਂ ਜੀਵ, ਜੰਤੂ ਅਤੇ ਪੱਥਰ ਦੀਆਂ ਦੱਸ ਕੇ ਇਹ ਸਪੱਸ਼ਟ ਕੀਤਾ ਹੈ ਕਿ ਪ੍ਰਭੂ ਮਾਤਾ ਦੇ ਗਰਭ ਵਿਚ ਜਠਰ ਅਗਨੀ ਵਿਚ ਖ਼ੁਰਾਕ ਪਹੁੰਚਾਉਂਦਾ ਹੈ। ਕੱਛੂਕੁੰਮੀ ਤਾਂ ਪਾਣੀ ਵਿਚ ਰਹਿੰਦੀ ਹੈ ਪਰੰਤੂ ਬੱਚੇ ਬਾਹਰ ਬਰੇਤੀ ਵਿਚ ਪਲਦੇ ਹਨ। ਉੱਥੇ ਪਰਮਾਤਮਾ ਹੀ ਉਨਾਂ ਦੀ ਰੱਖਿਆ ਕਰਦਾ ਹੈ। ਤੀਸਰਾ ਪੱਥਰ ਵਿਚ ਕੀੜਿਆਂ ਨੂੰ ਖ਼ੁਰਾਕ ਪਹੁੰਚਾਣ ਵਾਲਾ ਪਰਮਾਤਮਾ ਹੀ ਹੈ। ਪੱਥਰ ਵਿਚ ਕਿਸੇ ਪਾਸੇ ਤੋਂ ਵੀ ਖ਼ੁਰਾਕ ਪਹੁੰਚਾਣ ਦਾ ਸਾਧਨ ਨਹੀਂ ਹੁੰਦਾ ਪਰੰਤੂ ਉੱਥੇ ਵੀ ਕੀੜੇ ਪਲਦੇ ਹਨ:

*ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ॥*
*ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ॥੧॥ ਰਹਾਉ॥*
*ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ॥*
*ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ॥੧॥*

*ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥*
*ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ॥੨॥*
*ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ॥*
*ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਆ ਡਰਾਂਹੀ॥੩॥ (ਪੰਨਾ ੪੮੮)*

ਭਗਤ ਧੰਨਾ ਜੀ ਦਾ ਤੀਸਰਾ ਸ਼ਬਦ 'ਧਨਾਸਰੀ ਰਾਗ' ਵਿਚ ਹੈ। ਇਹ ਸ਼ਬਦ ਆਰਤੀ ਰਾਹੀਂ ਵੀ ਗਾਇਆ ਜਾਂਦਾ ਹੈ। ਇਸ ਦੇ ਨਾਲ ਭਗਤ ਤ੍ਰਿਲੋਚਨ ਜੀ, ਭਗਤ ਸੈਣ ਜੀ ਤੇ ਭਗਤ ਪੀਪਾ ਜੀ ਦੇ ਸ਼ਬਦ ਵੀ ਹਨ। ਭਗਤ ਧੰਨਾ ਜੀ ਨੇ ਆਪਣੀ ਸਾਫ-ਸੁਥਰੀ ਆਦਤ ਅਨੁਸਾਰ ਪਰਮਾਤਮਾ ਤੋਂ ਦਾਲ, ਸੀਧਾ, ਘਿਉ, ਅੰਨ, ਦੁੱਧ ਤੇ ਗਊ, ਭੈਂਸ ਲਵੇਰੀ, ਸਵਾਰੀ ਲਈ ਘੋੜੀ ਅਤੇ ਗ੍ਰਹਿਸਤ ਲਈ ਸੁਘੜ ਸਿਆਣੀ ਜੀਵਨ ਸਾਥਣ ਦੀ ਮੰਗ ਕੀਤੀ ਹੈ। ਇਸ ਦੇ ਨਾਲ ਜੁੱਤੀ, ਕੱਪੜਾ ਆਦਿ ਭਾਵ ਕੁੱਲੀ, ਗੁੱਲੀ ਤੇ ਜੁੱਲੀ ਬੁਨਿਆਦੀ ਲੋੜਾਂ ਦੀ ਮੰਗ ਕੀਤੀ ਹੈ। ਗੁਰਮਤਿ ਗ੍ਰਹਿਸਤੀਆਂ ਦਾ ਧਰਮ ਹੈ। ਇਸ ਵਿਚ ਰੋਟੀ, ਕੱਪੜਾ ਤੇ ਮਕਾਨ ਬੁਨਿਆਦੀ ਲੋੜਾਂ ਹਨ। ਭਗਤ ਧੰਨਾ ਜੀ ਦੇ ਤਿੰਨ ਸ਼ਬਦ ਮਨੁੱਖ ਜੀਵਨ ਦੇ ਅਧਿਆਤਮਕ, ਸਮਾਜਿਕ ਅਤੇ ਆਰਥਿਕ ਪੱਖਾਂ ਦੀ ਪੁਸ਼ਟੀ ਕਰਦੇ ਹਨ। ਸਰਲ ਬੋਲੀ ਹੈ, ਜੋਕਿ ਗੁਰਮਤਿ ਦੇ ਜਗਿਆਸੂਆਂ ਲਈ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਪ੍ਰਸਤੁਤ ਕੀਤੀ ਹੈ। ਭਗਤ ਜੀ ਅਨੁਸਾਰ ਭੁੱਖਿਆਂ ਭਗਤੀ ਨਹੀਂ ਹੋ ਸਕਦੀ। ਭਗਤੀ ਲਈ ਬੁਨਿਆਦੀ ਲੋੜਾਂ ਦੀ ਪੂਰਤੀ ਜ਼ਰੂਰੀ ਹੈ:

*ਗੋਪਾਲ ਤੇਰਾ ਆਰਤਾ॥*
*ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ॥੧॥ ਰਹਾਉ॥*
*ਦਾਲਿ ਸੀਧਾ ਮਾਗਉ ਘੀਉ॥ ਹਮਰਾ ਖੁਸੀ ਕਰੈ ਨਿਤ ਜੀਉ॥*
*ਪਨੑੀਆ ਛਾਦਨੁ ਨੀਕਾ॥ ਅਨਾਜੁ ਮਗਉ ਸਤ ਸੀ ਕਾ॥੧॥*
*ਗਊ ਭੈਸ ਮਗਉ ਲਾਵੇਰੀ॥ ਇਕ ਤਾਜਨਿ ਤੁਰੀ ਚੰਗੇਰੀ॥*
*ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥੨॥ (ਪੰਨਾ ੬੯੫)* ■

## ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਸਤਨਾਮ ਸਿੰਘ ਖਾਲਸਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਅਤੇ ਪੰਜਾਬ ਤੇ ਪੰਜਾਬ ਤੋਂ ਬਾਹਰ ਮਿਤੀ ੧ ਤੋਂ ੨੯ ਜੂਨ, ੨੦੧੪ ਤਕ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਕੁੱਲ ੨੯੨੧ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ।

# ਬੀਬੀ ਸੂਰਤੀ ਜੀ

*-ਸਿਮਰਜੀਤ ਸਿੰਘ**

ਪੰਜਾਬ ਦੇ ਜ਼ਿਲ੍ਹਾ ਅਤੇ ਤਹਿਸੀਲ ਮੋਗਾ ਦਾ ਪ੍ਰਸਿੱਧ ਪਿੰਡ ਹੈ- ਵੱਡਾ ਘਰ। ਮੋਗਾ ਨਗਰ ਤੋਂ ਇਹ ਪਿੰਡ ਲੱਗਭਗ ੨੦ ਕਿਲੋਮੀਟਰ ਦੱਖਣ-ਪੱਛਮ ਵਾਲੇ ਪਾਸੇ ਹੈ। ਰੇਲਵੇ ਸਟੇਸ਼ਨ ਡਗਰੂ ਤੋਂ ਸੱਤ ਮੀਲ ਦੱਖਣ-ਪੱਛਮ ਵੱਲ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਪਵਿੱਤਰ ਚਰਨ ਪਾਏ ਸਨ। ਗੁਰੂ ਜੀ ਡਰੋਲੀ ਤੋਂ ਆ ਕੇ ਪੰਜ ਦਿਨ ਇਸ ਪਿੰਡ ਵਿਚ ਠਹਿਰੇ ਸਨ ਅਤੇ ਫਿਰ ਮਾਲਵਾ ਖੇਤਰ ਵਿਚ ਸਿੱਖੀ ਦੇ ਪ੍ਰਚਾਰ ਲਈ ਗਏ ਸਨ। ਗੁਰੂ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਛੇਵੀਂ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦੀ ਵਰਤਮਾਨ ਸੁੰਦਰ ਇਮਾਰਤ ਸੰਨ ੧੯੨੧ ਈ: ਵਿਚ ਉਸਾਰੀ ਗਈ ਸੀ। ਗੁਰੂ-ਘਰ ਦੇ ਪ੍ਰੇਮੀ ਬਾਬਾ ਆਕਲ ਜੀ ਵੱਡਾ ਘਰ ਪਿੰਡ ਦੇ ਵਸਨੀਕ ਸਨ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਆਪਣੀ ਰਚਨਾ ਵਿਚ ਜ਼ਿਕਰ ਕਰਦਿਆਂ ਦੱਸਦਾ ਹੈ ਕਿ ਬਾਬਾ ਆਕਲ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਤੋਂ ਸਿੱਖੀ ਦੀ ਦਾਤ ਪ੍ਰਾਪਤ ਕੀਤੀ ਸੀ। ਇਨ੍ਹਾਂ ਨੇ ਆਪਣੇ ਘਰ ਨੂੰ ਸਿੱਖੀ ਦਾ ਕੇਂਦਰ ਬਣਾਇਆ ਹੋਇਆ ਸੀ:-

*'ਵੱਡੇ ਘਰ' ਇਕ ਪਿੰਡ ਹੈ ਮਾਲਵੇ ਵਿਚ ਆਕਲ ਨਾਮ ਇੱਕ ਉਥੇ ਤ੍ਰਖਾਣ ਵੱਸੇ।*
*ਰਾਮਦਾਸ ਸਤਿਗੁਰੂ ਤੋਂ ਲਈ ਸਿੱਖੀ ਹਿਰਦੇ ਓਸ ਦੇ ਰੂਪ ਭਗਵਾਨ ਵੱਸੇ।*
*ਕਿਰਤ ਵਿਰਤ ਕਰ ਧਰਮ ਦੀ ਖਾਂਵਦਾ ਸੀ ਭਲਾ ਪੁਰਸ਼ ਹੋ ਦਿਲੋਂ ਨਿਰਮਾਣ ਵੱਸੇ।*
*ਆਏ ਗਏ ਦੀ ਕਰਦਾ ਸਦਾ ਸੇਵਾ ਸਾਧ ਸੰਤ ਓਹਦੇ ਘਰ ਆਨ ਵੱਸੇ।*
*ਸਤਿਸੰਗ ਦਾ ਰੱਖੇ ਪਰਵਾਹ ਜਾਰੀ ਸਤਿਨਾਮੁ ਵਿੱਚ ਓਹਦੀ ਜ਼ਬਾਨ ਵੱਸੇ।*
*ਮਾਯਾ ਵਿੱਚ ਉਦਾਸ ਪ੍ਰਕਾਸ਼ ਹਿਰਦੇ ਅਸਲੀ ਦੇਵਤਾ ਰੂਪ ਇਨਸਾਨ ਵੱਸੇ।*
*ਓਹਦੇ ਘਰਦੀ ਭੀ ਸਿੱਖੀ ਸਿਦਕ ਵਾਲੀ ਪਿੰਡ ਵਿਚ ਘਰ ਉਹ ਦਯਾਵਾਨ ਵੱਸੇ।*
*ਜਿਸ ਘਰ ਵਿੱਚ ਧਰਮ ਕਰਤਾਰ ਸਿੰਘਾ ਓਥੇ ਆਪ ਭਗਵਾਨ ਪਛਾਨ ਵੱਸੇ।*

*(ਸ੍ਰੀ ਖੜਗੇਸ਼ ਪ੍ਰਕਾਸ਼)*

ਬਾਬਾ ਆਕਲ ਜੀ ਨੇ ਪਿੰਡ ਦੇ ਬਾਹਰ ਇਕ ਬਹੁਤ ਵੱਡਾ ਵਾੜਾ ਵਲਿਆ ਹੋਇਆ ਸੀ। ਇਸ ਵਾੜੇ ਵਿਚ ਉਨ੍ਹਾਂ ਨੇ ਬਹੁਤ ਸਾਰੀਆਂ ਗਊਆਂ ਰੱਖੀਆਂ ਹੋਈਆਂ ਸਨ। ਉਹ ਇਨ੍ਹਾਂ ਦਾ ਦੁੱਧ ਇਕੱਠਾ ਕਰ ਕੇ ਲੋੜਵੰਦਾਂ ਨੂੰ ਛਕਾ ਕੇ ਖੁਸ਼ੀ ਪ੍ਰਾਪਤ ਕਰਿਆ ਕਰਦੇ ਸਨ। ਇਸ ਵਾੜੇ ਨੂੰ ਆਮ ਲੋਕ 'ਆਕਲ-ਵਾੜੀ' ਕਿਹਾ ਕਰਦੇ ਸਨ। ਵਿਦਵਾਨਾਂ ਦਾ ਵਿਚਾਰ ਹੈ ਕਿ ਇਸ 'ਆਕਲ-ਵਾੜੀ' ਦਾ ਹੀ ਨਾਂ ਬਦਲ ਕੇ ਵੱਡਾ-ਘਰ ਮਸ਼ਹੂਰ

**ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ*

ਹੋਇਆ ਹੈ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਭਾਈ ਆਕਲ ਜੀ ਦੀ ਸੇਵਾ-ਭਾਵਨਾ ਤੋਂ ਪ੍ਰਭਾਵਿਤ ਹੋ ਕੇ ਬਾਹਰੋਂ ਆਏ ਸਾਧੂ-ਫਕੀਰਾਂ ਨੇ 'ਆਕਲ-ਵਾੜੀ' ਨੂੰ 'ਵੱਡਾ-ਘਰ' ਕਹਿਣਾ ਸ਼ੁਰੂ ਦਿੱਤਾ। ਬਾਬਾ ਆਕਲ ਜੀ ਦੇ ਘਰ ੧੬੫੭-੫੮ ਬਿਕ੍ਰਮੀ ਨੂੰ ਸੁੰਦਰ ਪੁੱਤਰੀ ਦਾ ਜਨਮ ਹੋਇਆ, ਤਾਂ ਬਾਬਾ ਜੀ ਨੇ ਉਸ ਦਾ ਨਾਂ 'ਸੂਰਤੀ' ਰੱਖਿਆ। ਭਾਈ ਸੰਤੋਖ ਸਿੰਘ "ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ" ਵਿਚ ਜ਼ਿਕਰ ਕਰਦੇ ਹਨ:-

*ਆਕਲ ਕਹਹਿਂ ਤਾਂਹਿ ਕੋ ਨਾਮੂ। ਮਨ ਕੋ ਗੁਰਮਤਿ ਮਹਿਂ ਬਿਸਰਾਮੂ।*
*ਤਿਸ ਕੇ ਗ੍ਰਿਹ ਨਿਪਜੀ ਇਕ ਕੰਨਯਾਂ। ਪੂਰਬ ਜਨਮ ਪੁੰਨ ਕੀ ਧੰਨਯਾ।*

ਬਾਬਾ ਆਕਲ ਜੀ ਸ੍ਰੀ ਗੁਰੂ ਰਾਮਦਾਸ ਜੀ ਤੋਂ ਬਾਅਦ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੇਵਾ ਵਿਚ ਹਾਜ਼ਰ ਰਹੇ। ਬਾਬਾ ਜੀ ਦਸਾਂ ਨਹੁੰਆਂ ਦੀ ਕਿਰਤ ਕਮਾਈ ਵਿੱਚੋਂ ਗੁਰੂ ਜੀ ਪਾਸ ਸ਼ਰਧਾ ਨਾਲ ਭੇਟਾ ਲੈ ਕੇ ਜਾਂਦੇ ਅਤੇ ਗੁਰੂ-ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ। ਘਰੇਲੂ ਮਹੌਲ ਦਾ ਬੱਚੀ ਦੇ ਜੀਵਨ 'ਤੇ ਪ੍ਰਭਾਵ ਪੈਣਾ ਸੁਭਾਵਿਕ ਹੀ ਸੀ। ਬੀਬੀ ਸੂਰਤੀ ਜੀ ਪੂਰਨ ਨਿੱਤਨੇਮੀ ਬਣ ਗਏ। ਗੁਰਮਤਿ ਨੂੰ ਉਨ੍ਹਾਂ ਨੇ ਚੰਗੀ ਤਰ੍ਹਾਂ ਗ੍ਰਹਿਣ ਕਰ ਲਿਆ ਸੀ। ਉਹ ਹਰ ਸਮੇਂ ਗੁਰਬਾਣੀ ਦਾ ਅਭਿਆਸ ਕਰਦੇ ਅਤੇ ਗੁਰੂ ਸਾਹਿਬਾਨ ਦੀ ਸਿੱਖਿਆਵਾਂ ਨਾਲ ਜੁੜਨ ਦਾ ਯਤਨ ਕਰਦੇ ਰਹਿੰਦੇ ਸਨ। ਗੁਰਬਾਣੀ ਦੇ ਅਭਿਆਸ ਨਾਲ ਗੁਰਮਤਿ ਦੇ ਸੰਸਕਾਰ ਉਨ੍ਹਾਂ ਦੇ ਜੀਵਨ ਵਿਚ ਪ੍ਰਪੱਕ ਹੋ ਚੁੱਕੇ ਸਨ। ਉਹ ਆਪਣੇ ਪਰਵਾਰ ਨਾਲ ਗੁਰਮਤਿ ਅਨੁਸਾਰ ਸੇਵਾ ਵਿਚ ਰੁੱਝੇ ਰਹਿੰਦੇ ਸਨ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਡਰੋਲੀ ਪਿੰਡ ਤੋਂ ਚੱਲ ਕੇ ਸੈਨਾ ਸਮੇਤ ਘੋੜੇ 'ਤੇ ਸਵਾਰ ਹੋ 'ਵੱਡੇ ਘਰ' ਪਿੰਡ ਦੀ ਧਰਤੀ ਨੂੰ ਭਾਗ ਲਾਏ। ਗੁਰੂ ਜੀ ਨੇ ਇਸ ਪਿੰਡ ਵਿਚ ਪੰਜ ਦਿਨ ਨਿਵਾਸ ਕੀਤਾ। ਪਿੰਡ ਦੇ ਚੌਧਰੀ ਰਾਇ ਭਾਗਮੱਲ ਅਤੇ ਬਾਬਾ ਆਕਲ ਜੀ ਨੇ ਸੰਗਤ ਨਾਲ ਮਿਲ ਕੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ।

ਬਾਬਾ ਆਕਲ ਜੀ ਨੇ ਆਪਣੀ ਪੁੱਤਰੀ ਨੂੰ ਵਰ ਯੋਗ ਸਮਝ ਕੇ ਉਸ ਦੀ ਸ਼ਾਦੀ ਲਈ ਵਰ ਦੀ ਭਾਲ ਕਰਨ ਲਈ ਪ੍ਰੋਹਿਤ ਨੂੰ ਕਿਹਾ। ਪ੍ਰੋਹਿਤ ਨੇ ਬੀਬੀ ਸੂਰਤੀ ਜੀ ਲਈ ਤੁਕਲਾਨੀ ਦੇ ਵਸਨੀਕ ਬਾਬੇ ਸਾਦੇ ਦੇ ਪੋਤਰੇ ਭਾਈ ਸਾਧੂ ਜੀ ਨਾਲ ਰਿਸ਼ਤਾ ਪੱਕਾ ਕਰ ਦਿੱਤਾ। ਬਾਬਾ ਸਾਦੇ ਦਾ ਪਰਵਾਰ ਸੁਲਤਾਨ ਸਖੀ ਸਰਵਰ ਨੂੰ ਮੰਨਦਾ ਸੀ। ਸਖੀ ਸਰਵਰ ਇਕ ਮੁਸਲਮਾਨ ਪੀਰ ਸੀ, ਜਿਸ ਦਾ ਹਿੰਦੂ ਅਤੇ ਮੁਸਲਮਾਨ ਦੋਵੇਂ ਹੀ ਸਤਿਕਾਰ ਕਰਦੇ ਸਨ। ਸਖੀ ਸਰਵਰ ਦੇ ਸੇਵਕ ਉਸ ਨੂੰ ਸਰਵਰੀ, ਸੁਲਤਾਨੀਆ, ਸਨਾਤਨ ਧਰਮ ਸਰਵਰੀਆ, ਸੇਵਲ ਸੁਲਤਾਨੀਆ, ਹਿੰਦੂ ਸੁਲਤਾਨੀ, ਸਖੀ ਸੇਵਕ, ਨਿਗਾਹੀਆ, ਸਰਵਰੀਆ ਸੁਲਤਾਨੀਆ, ਸਖੀ ਸਰਵਰ, ਸੁਲਤਾਨ ਪੀਰ, ਸੇਵਕ ਸਖੀ ਸਰਵਰ, ਸਰਵਰ, ਸਾਂਗਰ, ਸੁਲਤਾਨ ਰਾਮ ਰਾਏ, ਲੱਖਦਾਤਾ, ਸਰਵਰ ਪੰਥੀ, ਰਾਮਦਾਸੀਆ ਸੁਲਤਾਨੀਆ, ਚੇਲਾ ਸੁਲਤਾਨ, ਨਿਗਾਹਾ ਪੀਰ, ਧੌਂਕਲਾ ਸੇਵਕ, ਖਵਾਜਾ ਸਰਵਰ ਆਦਿ ਨਾਂਵਾਂ ਨਾਲ ਵੀ ਯਾਦ ਕਰਦੇ ਹਨ। ਇਹ ਸਾਰੇ ਨਾਮ ਉਸ

ਦੀ ਕਿਸੇ ਨਾ ਕਿਸੇ ਵਿਸ਼ੇਸ਼ਤਾ ਕਰਕੇ ਪ੍ਰਚਲਿਤ ਹੋਏ ਹਨ। ਨਿਗਾਹੇ ਪਿੰਡ ਦਾ ਵਾਸੀ ਹੋਣ ਕਾਰਨ ਉਸ ਨੂੰ ਨਿਗਾਹੀਆ, ਧੌਂਕਲ ਵਿਚ ਰਹਿਣ ਕਰਕੇ ਧੌਂਕਲ ਸੇਵਕ, ਲੋਕਾਂ ਦੇ ਦਿਲਾਂ 'ਤੇ ਰਾਜ ਕਰਨ ਕਰਕੇ ਸੁਲਤਾਨ ਅਤੇ ਲੋਕਾਂ ਦੀ ਸਹਾਇਤਾ ਕਰਨ ਕਰਕੇ ਸਖੀ ਸਰਵਰ ਨਾਮ ਪ੍ਰਸਿੱਧ ਹੋਏ। ਇਸ ਦਾ ਪ੍ਰਚਾਰ ਕਰਨ ਵਾਲੇ ਪ੍ਰਚਾਰਕਾਂ ਨੂੰ ਭਰਾਈ ਅਤੇ ਪੂਜਾ ਅਸਥਾਨਾਂ ਨੂੰ ਪੀਰਖਾਨਾ ਕਿਹਾ ਜਾਂਦਾ ਹੈ। ਭਾਰਤ 'ਤੇ ਮੁਗ਼ਲ ਹਕੂਮਤ ਹੋਣ ਨਾਲ ਇਸਲਾਮ ਦਾ ਪ੍ਰਚਾਰ ਵੀ ਵਧ ਗਿਆ। ਹਿੰਦੂ ਮਤ ਵਿਚ ਆਈ ਗਿਰਾਵਟ ਅਤੇ ਇਸਲਾਮ ਦੇ ਪ੍ਰਚਾਰ ਕਾਰਨ ਬਹੁਤ ਸਾਰੇ ਭਾਰਤੀ ਇਸਲਾਮ ਦੇ ਪ੍ਰਭਾਵ ਹੇਠ ਜਾਣੇ ਸ਼ੁਰੂ ਹੋ ਗਏ। ਕਿਉਂਕਿ ਹਿੰਦੂ ਮਤ ਵਿਚ ਛੂਤ-ਛਾਤ ਅਤੇ ਜਾਤ-ਪਾਤ ਦਾ ਬਹੁਤ ਬੋਲਬਾਲਾ ਸੀ, ਇਸ ਕਾਰਨ ਹੇਠਲੇ ਵਰਗ ਦੇ ਲੋਕ ਪਸ਼ੂਆਂ ਤੋਂ ਵੀ ਬੁਰੀ ਜ਼ਿੰਦਗੀ ਬਤੀਤ ਕਰਨ ਲਈ ਮਜ਼ਬੂਰ ਸਨ। ਇਸਲਾਮੀ ਪ੍ਰਚਾਰਕਾਂ ਵੱਲੋਂ ਹਕੂਮਤ ਨੂੰ ਨਵੇਂ ਲੋਕਾਂ ਨੂੰ ਦੀਨ ਵਿਚ ਲਿਆਉਣ ਲਈ ਲਾਲਚ ਦੇਣ ਅਤੇ ਪੀਰਾਂ-ਫਕੀਰਾਂ ਨੂੰ ਪਿੰਡਾਂ ਦੇ ਅਨਪੜ੍ਹ ਲੋਕਾਂ ਦੇ ਦਿਲਾਂ 'ਤੇ ਪ੍ਰਭਾਵ ਪਾਉਣ ਲਈ ਤਰ੍ਹਾਂ-ਤਰ੍ਹਾਂ ਦੇ ਤਰੀਕੇ ਅਪਣਾਉਣ ਲਈ ਕਿਹਾ ਗਿਆ। ਇਸਲਾਮ ਦਾ ਪ੍ਰਭਾਵ ਕਾਇਮ ਕਰਨ ਵਿਚ ਹਾਕਮਾਂ ਦੀ ਨੀਤੀ ਬਹੁਤੀ ਕਾਰਗਰ ਸਿੱਧ ਨਹੀਂ ਹੋਈ, ਪਰ ਮੁਸਲਮਾਨ ਪੀਰਾਂ-ਫਕੀਰਾਂ ਨੇ ਪਿੰਡਾਂ ਦੇ ਲੋਕਾਂ ਨੂੰ ਪੂਰੀ ਤਰ੍ਹਾਂ ਆਪਣੀ ਗ੍ਰਿਫਤ ਵਿਚ ਲੈ ਲਿਆ। ਇਨ੍ਹਾਂ ਵਿੱਚੋਂ ਕੁਝ ਅਜਿਹੇ ਫਕੀਰਾਂ ਦਾ ਪ੍ਰਭਾਵ ਵੀ ਸਾਹਮਣੇ ਆਇਆ ਜਿਨ੍ਹਾਂ ਦੇ ਪੈਰੋਕਾਰਾਂ ਨੇ ਹਕੂਮਤ ਦੇ ਪ੍ਰਭਾਵ ਹੇਠ ਤੁਅੱਸਬੀ ਦੀ ਨੀਤੀ ਧਾਰਨ ਕਰ ਲਈ। ਸਖੀ ਸਰਵਰ ਇਨ੍ਹਾਂ ਵਿੱਚੋਂ ਇਕ ਸੀ ਜਿਸ ਦੇ ਪੈਰੋਕਾਰਾਂ ਦੀ ਗਿਣਤੀ ਬਹੁਤ ਤੇਜ਼ੀ ਨਾਲ ਵਧੀ। ਇਨ੍ਹਾਂ ਪੈਰੋਕਾਰਾਂ ਵੱਲੋਂ ਸਾਰੀਆਂ ਕਾਰਵਾਈਆਂ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ ਅਤੇ ਗੁਰਮਤਿ ਤੋਂ ਉਲਟ ਕੀਤੀਆਂ ਜਾਂਦੀਆਂ ਸਨ। ਜਦੋਂ ਬਾਬਾ ਆਕਲ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਬੀਬੀ ਸੂਰਤੀ ਦਾ ਹੋਣ ਵਾਲਾ ਸਹੁਰਾ ਪਰਵਾਰ ਸਖੀ ਸਰਵਰੀਆ ਹੈ ਤਾਂ ਉਨ੍ਹਾਂ ਦੇ ਮਨ ਵਿਚ ਬਹੁਤ ਚਿੰਤਾ ਹੋਈ। ਉਹ ਆਪਣੀ ਪੁੱਤਰੀ ਦੇ ਭਵਿੱਖ ਪ੍ਰਤੀ ਸੋਚਣ ਲੱਗ ਪਏ ਅਤੇ ਆਪਣੀ ਬੱਚੀ ਦੇ ਸਿੱਖੀ ਸਿੱਦਕ ਦੀ ਦ੍ਰਿੜ੍ਹਤਾ ਲਈ ਅਕਾਲ ਪੁਰਖ ਅੱਗੇ ਅਰਦਾਸਾਂ ਕਰਨ ਲੱਗੇ। ਬਾਬਾ ਆਕਲ ਜੀ ਨੇ ਆਪਣੀ ਬੇਟੀ ਨੂੰ ਜੋ ਸਿੱਖਿਆ ਦਿੱਤੀ ਉਸ ਦਾ ਜ਼ਿਕਰ ਕਰਦਿਆਂ ਭਾਈ ਸੰਤੋਖ ਸਿੰਘ "ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ" ਵਿਚ ਲਿਖਦੇ ਹਨ ਕਿ:

*ਅਪਨ ਸੁਤਾ ਸੋਂ ਸਕਲ ਬਖਾਨੀ। ਤੁਵ ਸਸੁਰਾਰ ਅਹੈ ਸੁਲਤਾਨੀ।*
*ਤੈਂ ਨਹਿੰ ਮਾਨਹੁ, ਕਹਿਹੰ ਕਦਾਈ। ਸਤਿਗੁਰ ਕੋ ਮਾਨਹੁ ਮਨ ਲਾਈ।*

ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਇਸ ਬਾਰੇ ਸ੍ਰੀ ਖੜਗੇਸ਼ ਪ੍ਰਕਾਸ਼ ਵਿਚ ਲਿਖਿਆ ਹੈ ਕਿ:

*ਸਭ ਕੁਝ ਕਰੀਂ ਉਹਨਾਂ ਨਾਲ ਮਿਲਕੇ ਚਿੱਤ ਸਿਖੀਓਂ ਸਰਵਰੀ ਨਹਿੰ ਡੁਲਾਈਂ ਬੇਟੀ।*

*ਰੱਖੀਂ ਯਾਦ ਸਤਿਗੁਰੂ ਦੀ ਚਿੱਤ ਅੰਦਰ ਗੁਰਬਾਣੀ ਨ ਮਨੋਂ ਭੁਲਾਈਂ ਬੇਟੀ।*

ਨਿਸ਼ਚਿਤ ਮਿਤੀ 'ਤੇ ਬੀਬੀ ਸੂਰਤੀ ਜੀ ਦਾ ਵਿਆਹ ਤੁਕਲਾਣੀ ਦੇ ਵਸਨੀਕ ਭਾਈ ਸਾਧੂ ਜੀ ਨਾਲ ਹੋ ਗਿਆ। ਵਿਆਹ ਤੋਂ ਉਪਰੰਤ ਬੀਬੀ ਸੂਰਤੀ ਜੀ ਨੂੰ ਡੋਲੀ ਵਿਚ ਬਿਠਾ ਕੇ ਵੱਡੇ ਘਰ ਤੋਂ ਤੁਕਲਾਣੀ ਲਈ ਰਵਾਨਾ ਕੀਤਾ ਗਿਆ। ਜਾਂਦੇ ਸਮੇਂ ਜਦੋਂ ਡੋਲੀ ਡਰੌਲੀ ਪਿੰਡ ਪਾਸ ਪਹੁੰਚੀ ਤਾਂ ਬੀਬੀ ਸੂਰਤੀ ਜੀ ਦੇ ਕੰਨਾਂ ਵਿਚ ਕੀਰਤਨ ਦੀ ਮਿੱਠੀ ਅਵਾਜ਼ ਪਈ। ਬੀਬੀ ਸੂਰਤੀ ਜੀ ਨੇ ਕਹਾਰਾਂ ਨੂੰ ਇਸ ਬਾਰੇ ਪਤਾ ਕਰਨ ਲਈ ਕਿਹਾ ਤਾਂ ਪਤਾ ਲੱਗਾ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਡਰੌਲੀ ਆਪਣੇ ਸਾਂਢੂ ਭਾਈ ਸਾਂਈ ਦਾਸ ਜੀ ਪਾਸ ਆਏ ਹੋਏ ਹਨ ਤੇ ਉਨ੍ਹਾਂ ਨੇ ਇੱਥੇ ਦੀਵਾਨ ਲਗਾਇਆ ਹੋਇਆ ਹੈ ਉੱਥੋਂ ਹੀ ਕੀਰਤਨ ਦੀ ਸੁਰੀਲੀ ਅਵਾਜ਼ ਆ ਰਹੀ ਹੈ। ਕੀਰਤਨ ਦੀ ਅਵਾਜ਼ ਸੁਣ ਕੇ ਬੀਬੀ ਸੂਰਤੀ ਜੀ ਦਾ ਮਨ ਗੁਰੂ-ਚਰਨਾਂ ਵਿਚ ਜੁੜ ਗਿਆ। ਬਰਾਤ ਥੋੜੀ ਅੱਗੇ ਜਾ ਚੁੱਕੀ ਸੀ। ਕਹਾਰ ਡੋਲੀ ਨੂੰ ਚੁੱਕੀ ਹੌਲੀ-ਹੌਲੀ ਅੱਗੇ ਵਧ ਰਹੇ ਸਨ। ਅਚਾਨਕ ਬੀਬੀ ਸੂਰਤੀ ਜੀ ਦੇ ਮਨ ਵਿਚ ਖਿਆਲ ਆਇਆ ਕਿ ਸਹੁਰੇ ਘਰ ਜਾ ਕੇ ਤਾਂ ਸਾਰਾ ਜੀਵਨ ਸਖੀ ਸਰਵਰੀਆਂ ਵਿਚ ਹੀ ਗੁਜ਼ਰਨਾ ਹੈ ਕਿਉਂ ਨਾ ਜਾਂਦੀ ਵਾਰੀ ਗੁਰੂ ਜੀ ਦੇ ਦਰਸ਼ਨ ਕਰਦੀ ਜਾਵਾਂ। ਉਸ ਨੇ ਕਹਾਰਾਂ ਨੂੰ ਡੋਲੀ ਰੋਕਣ ਲਈ ਕਿਹਾ ਅਤੇ ਗੁਰੂ ਜੀ ਦੇ ਦਰਸ਼ਨਾਂ ਨੂੰ ਲੈ ਜਾਣ ਦੀ ਬੇਨਤੀ ਕੀਤੀ, ਪਰ ਕਹਾਰਾਂ ਨੇ ਉਸ ਦੀ ਗੱਲ ਨਾ ਮੰਨੀ। ਜਦੋਂ ਉਸ ਨੇ ਦੇਖਿਆ ਕਿ ਕਹਾਰਾਂ ਨੇ ਮੰਨਣਾ ਨਹੀਂ ਤਾਂ ਉਸ ਨੇ ਆਪਣੇ ਕੰਗਣ ਉਤਾਰ ਕੇ ਕਹਾਰਾਂ ਨੂੰ ਦੇ ਦਿੱਤੇ ਅਤੇ ਕਹਾਰ ਲਾਲਚ ਵਿਚ ਆ ਕੇ ਬੀਬੀ ਸੂਰਤੀ ਜੀ ਨੂੰ ਗੁਰੂ ਜੀ ਦੇ ਦਰਬਾਰ ਵਿਚ ਲੈ ਜਾਣ ਲਈ ਮੰਨ ਗਏ। ਗਿਆਨੀ ਗਿਆਨ ਸਿੰਘ "ਇਤਿਹਾਸ ਰਿਆਸਤ ਬਾਗੜੀਆਂ" ਵਿਚ ਇਸ ਘਟਨਾ ਦਾ ਜ਼ਿਕਰ ਕਰਦੇ ਲਿਖਦੇ ਹਨ ਕਿ:

*ਜੇਕਰ ਅਬ ਨਹਿ ਦਰਸ਼ਨ ਥੈਹੈਂ। ਨੈਨ ਐਨ ਬਿਨ ਚੈਨ ਤ੍ਰਸੈਹੈਂ।*
*ਜਬ ਉਨ ਕੋ ਪੇਖਯੋ ਢਿਲ ਕਰਤੈ। ਕੰਗਣ ਦਯੋ ਉਤਾਰ ਨਿਜ ਕਰਤੈ।*

ਬੀਬੀ ਸੂਰਤੀ ਜੀ ਡੋਲੀ ਵਿੱਚੋਂ ਉਤਰ ਕੇ ਉਸ ਸਥਾਨ 'ਤੇ ਪਹੁੰਚ ਗਈ ਜਿੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਦੀਵਾਨ ਲੱਗਾ ਹੋਇਆ ਸੀ। ਉਹ ਦੀਵਾਨ ਵਿਚ ਜਾ ਕੇ ਗੁਰੂ ਜੀ ਨੂੰ ਨਮਸਕਾਰ ਕਰ ਕੇ ਨੇੜੇ ਹੀ ਬੈਠ ਗਈ। ਆਸਾ ਕੀ ਵਾਰ ਦਾ ਦੀਵਾਨ ਸਮਾਪਤ ਹੋਣ ਤੋਂ ਬਾਅਦ ਗੁਰੂ ਜੀ ਨੇ ਭਾਈ ਬਿਧੀ ਚੰਦ ਜੀ ਨੂੰ ਦੀਵਾਨ ਵਿਚ ਬੈਠੀ ਨਵ-ਵਿਆਹੀ ਕੰਨਿਆ ਬਾਰੇ ਪੁੱਛਿਆ। ਭਾਈ ਬਿਧੀ ਚੰਦ ਜੀ ਨੇ ਦੱਸਿਆ ਕਿ ਇਹ ਤਾਂ ਗੁਰੂ-ਘਰ ਦੇ ਅਨਿਨ ਸੇਵਕ ਭਾਈ ਆਕਲ ਜੀ ਦੀ ਪੁੱਤਰੀ, ਗੁਰੂ-ਘਰ ਦੀ ਸ਼ਰਧਾਲੂ ਅਤੇ ਗੁਰਮਤਿ ਦੀ ਪੱਕੀ ਧਾਰਨੀ ਹੈ। ਇਸ ਘਟਨਾ ਦਾ ਜ਼ਿਕਰ "ਗੁਰ ਬਿਲਾਸ ਪਾਤਸ਼ਾਹੀ ੬" ਵਿਚ ਕੀਤਾ ਗਿਆ ਹੈ:

*ਚੌਪਈ॥ਆਸਾ ਵਾਰ ਭੋਗ ਜਬ ਪਾਯੋ। ਸ੍ਰੀ ਗੁਰ ਬੀਬੀ ਓਰ ਦਿਖਾਯੋ।*

*ਬਿਧੀਏ ਕੋ ਅਸ ਕਹਾ ਸੁਨਾਈ। ਪੂਛੋ ਬੀਬੀ ਕਹ ਤੇ ਆਈ॥੮੧॥*
*ਬਿਧੀਏ ਪੂਛ ਕਹੀ ਤਿਨ ਬਾਤਾ। ਦਰਸ ਹੇਤਿ ਆਈ ਜਗਨਾਥਾ।*
*ਬਿਧੀਏ ਬਾਤ ਗੁਰੂ ਸੋਂ ਗਾਈ। ਹੇ ਪ੍ਰਭ ਤੁਮਰੋ ਸਿੱਖ ਬਸਾਈ॥੮੨॥*
*ਦੋਹਰਾ॥ਗ੍ਰਿਹ ਵੱਡੇ ਤਿਹ ਨਾਮੁ ਹੈ ਆਕਲ ਜਾਤਿ ਤਖਾਨ।*
*ਤਾ ਕੀ ਸੁਤਾ ਪਛਾਨੀਏ ਗੁਰ ਕ੍ਰਿਪਾ ਨਿਧਾਨ॥੮੩॥*

ਬੀਬੀ ਸੂਰਤੀ ਜੀ ਨਵ-ਵਿਆਹੀ ਵਹੁਟੀ ਵਾਲੇ ਕੱਪੜਿਆਂ ਵਿਚ ਗੁਰੂ ਜੀ ਪਾਸ ਪਹੁੰਚੀ ਅਤੇ ਪੇਕਿਓਂ ਜੋ ਮਠਿਆਈ ਨਾਲ ਲੈ ਕੇ ਸਹੁਰੇ ਜਾ ਰਹੀ ਸੀ ਉਹ ਗੁਰੂ ਜੀ ਨੂੰ ਅਰਪਨ ਕਰ ਕੇ ਮੱਥਾ ਟੇਕਿਆ। ਗੁਰੂ ਜੀ ਦੇ ਪੁੱਛਣ 'ਤੇ ਬੀਬੀ ਸੂਰਤੀ ਜੀ ਨੇ ਸਾਰੀ ਕਹਾਣੀ ਦੱਸ ਦਿੱਤੀ ਕਿ ਉਹ ਗੁਰਮਤਿ ਦੀ ਪੱਕੀ ਧਾਰਨੀ ਹੈ, ਪਰ ਉਸ ਦਾ ਸਹੁਰਾ ਪਰਵਾਰ ਸਖੀ ਸਰਵਰ ਦਾ ਭਗਤ ਹੈ। ਗੁਰੂ ਜੀ ਨੇ ਬੀਬੀ ਸੂਰਤੀ ਜੀ ਨੂੰ ਅਸ਼ੀਰਵਾਦ ਦਿੰਦਿਆਂ ਉਸ ਦੇ ਗੁਰਮਤਿ ਵਿਚ ਪੱਕਾ ਹੋਣ ਦੀ ਪ੍ਰਸ਼ੰਸਾ ਕੀਤੀ। ਭਾਈ ਸੰਤੋਖ ਸਿੰਘ ਇਸ ਗੱਲ ਦਾ ਜ਼ਿਕਰ "ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ" ਵਿਚ ਕਰਦੇ ਹਨ:

*ਸੁਨਿ ਪ੍ਰਸੰਨ ਗੁਰ ਬਾਕ ਬਖਾਨਾ। ਨਵੋਂ ਲੇਖ ਲਿਖਿਬੋ ਤੁਵ ਠਾਨਾ।*
*ਪਿਤਾ ਤੋਹਿ ਸਿਖ, ਸੋ ਤੋ ਤਰਯੋ। ਘਰ ਸਸੁਰਾਰ ਕ੍ਰਿਤਾਰਥ ਕਰਯੋ।*
*ਸਿੱਖੀ ਦਾਨ ਦੀਨ ਹਮ ਤੋਹੀ। ਅਧਿਕ ਸਿੱਖ ਸੁਤ ਤੇਰੋ ਹੋਹੀ।*
*ਪਤਿ ਭੀ ਸਿੱਖ ਹੋਇ ਹੈ ਭਲੇ। ਗੁਰ ਸਿੱਖੀ ਕੇ ਮਾਰਗ ਚਲੇ।*

ਜਦੋਂ ਬੀਬੀ ਸੂਰਤੀ ਜੀ ਦੀ ਡੋਲੀ ਕਾਫੀ ਦੇਰ ਬਰਾਤ ਨਾਲ ਨਾ ਰਲੀ, ਤਾਂ ਬੀਬੀ ਜੀ ਦੇ ਸਹੁਰਾ ਸਾਦਾ ਜੀ ਅਤੇ ਪਤੀ ਭਾਈ ਸਾਧੂ ਜੀ ਵੀ ਭਾਲ ਕਰਦੇ ਗੁਰੂ-ਦਰਬਾਰ ਪਾਸ ਆ ਗਏ। ਦੋਵੇਂ ਪਿਉ-ਪੁੱਤਰ ਬਹੁਤ ਪ੍ਰੇਸ਼ਾਨ ਸਨ ਕਿ ਬੀਬੀ ਸੂਰਤੀ ਜੀ ਨੇ ਬੜੀ ਅਵੱਗਿਆ ਕੀਤੀ ਹੈ ਜਿਸ ਕਾਰਨ ਸਾਡੇ 'ਤੇ ਸਖੀ ਸਰਵਰ ਦਾ ਕਰੋਪ ਹੋ ਜਾਵੇਗਾ। ਸਾਦਾ ਜੀ ਨੇ ਆਪਣੇ ਪੁੱਤਰ ਸਾਧੂ ਜੀ ਨੂੰ ਤਾੜਨਾ ਕੀਤੀ ਕਿ ਉਹ ਆਪਣੀ ਪਤਨੀ ਨੂੰ ਲਿਆ ਕੇ ਸਮਝਾਵੇ। ਇਸ ਘਟਨਾ ਦਾ ਜ਼ਿਕਰ ਕਰਦਿਆਂ ਭਾਈ ਸੰਤੋਖ ਸਿੰਘ ਨੇ "ਸ੍ਰੀ ਗੁਰ ਸੂਰਜ ਪ੍ਰਤਾਪ ਗ੍ਰੰਥ" ਵਿਚ ਲਿਖਿਆ ਹੈ:

*ਕਰਹਿ ਕੋਪ ਸਰਵਰ ਸੁਲਤਾਨ। ਗੁਰ ਕੋ ਨਾਮ ਨ ਭੂਲਿ ਬਖਾਨਿ।*
*ਜਾਹੁ ਤੁਰਤ ਡੋਰੀ ਲੈ ਆਵਹੁ। ਸਨੇ ਸਨੇ ਤਿਸ ਕਰੁ ਸਮਝਾਵਹੁ।*

ਭਾਈ ਸਾਧੂ ਜੀ ਆਪਣੀ ਪਤਨੀ ਨੂੰ ਲੈਣ ਲਈ ਗੁਰੂ-ਦਰਬਾਰ ਵਿਚ ਪਹੁੰਚ ਗਏ। ਬੀਬੀ ਸੂਰਤੀ ਜੀ ਗੁਰੂ ਜੀ ਦੇ ਚਰਨਾਂ ਵਿਚ ਬੈਠੀ ਗੁਰੂ ਜੀ ਤੋਂ ਬਖ਼ਸ਼ਿਸ਼ ਪ੍ਰਾਪਤ ਕਰ ਰਹੀ ਸੀ। ਜਦੋਂ ਭਾਈ ਸਾਧੂ ਜੀ ਨੇ ਦੇਖਿਆ ਤਾਂ ਉਹ ਗੁੱਸੇ ਵਿਚ ਆ ਗਏ ਅਤੇ ਬੀਬੀ ਸੂਰਤੀ ਜੀ ਨੂੰ ਮਾਰਨ ਲਈ ਤਲਵਾਰ ਮਿਆਨ ਵਿੱਚੋਂ ਕੱਢ ਲਈ। ਗਿਆਨੀ ਗਿਆਨ ਸਿੰਘ "ਇਤਿਹਾਸ ਰਿਆਸਤ ਬਾਗੜੀਆਂ" ਵਿਚ ਇਸ ਘਟਨਾ

ਬਾਰੇ ਲਿਖਿਆ ਹੈ:

*ਮਮ ਘਰ ਕਦ ਬਸਹੈ ਇਹੁ ਨਾਰੀ। ਤਾਂ ਤੇ ਅਬਹੀ ਚਾਹੀਏ ਮਾਰੀ।*
*ਖੈਂਚ ਖੜਗ ਅਤਿ ਕ੍ਰੋਧ ਬਢੈ ਕੈ। ਗਇਓ ਤਹਾਂ ਜਹਿ ਬੈਠੀ ਜੈ ਕੈ।*
*ਮਾਰਨ ਹਿਤ ਇਨ ਖੱਗ ਉਭਾਰਯੋ। ਰਹਿਓ ਉਤੈ ਹੀ ਬਲ ਕਰ ਹਾਰਯੋ।*

ਪਰੰਤੂ ਜਦੋਂ ਭਾਈ ਸਾਧੂ ਜੀ ਦੀ ਨਜ਼ਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਮਿਲੀ ਤਾਂ ਉਹ ਇੱਕਦਮ ਸ਼ਾਂਤ ਹੋ ਗਏ। ਇਸ ਬਾਰੇ ਭਾਈ ਸੰਤੋਖ ਸਿੰਘ ਨੇ "ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ" ਵਿਚ ਲਿਖਿਆ ਹੈ:

*ਰਿਸ ਕਰਿ ਗਯੋ ਹਟਾਵਨ ਜੋਇ। ਗੁਰ ਦਰਸ਼ਨ ਤੇ ਸੀਤਲ ਹੋਇ।*

ਇਸ ਘਟਨਾ ਬਾਰੇ "ਗੁਰ ਬਿਲਾਸ ਪਾਤਸ਼ਾਹੀ-੬" ਵਿਚ ਜ਼ਿਕਰ ਹੈ ਕਿ:

*ਜਬੈ ਦਰਸ ਗੁਰ ਕਾ ਕੀਯੋ ਸਾਧੂ ਮਨ ਰਿਸ ਜਾਇ।*
*ਤਜੀ ਮਯਾਨ ਮਨਿ ਸ਼ਾਂਤਿ ਧਰਿ ਪਦ ਪੰਕਜ ਲਪਟਾਇ।*

ਗੁਰੂ ਜੀ ਦੇ ਦਰਸ਼ਨਾਂ ਦਾ ਭਾਈ ਸਾਧੂ ਜੀ ਦੇ ਮਨ 'ਤੇ ਬਹੁਤ ਅਸਰ ਹੋਇਆ। ਗੁਰੂ ਜੀ ਦੇ ਬਚਨਾਂ ਨਾਲ ਉਨ੍ਹਾਂ ਦਾ ਜੀਵਨ ਹੀ ਬਦਲ ਗਿਆ। ਉਹ ਗੁਰੂ ਜੀ ਦੇ ਚਰਨਾਂ ਵਿਚ ਢਹਿ ਕੇ ਆਪਣੀ ਭੁੱਲ ਦਾ ਪਛਤਾਵਾ ਕਰਨ ਲੱਗੇ ਅਤੇ ਗੁਰੂ ਜੀ ਤੋਂ ਸਿੱਖੀ ਦੀ ਦਾਤ ਪ੍ਰਾਪਤ ਕਰਨ ਲਈ ਅਰਜੋਈ ਕਰਨ ਲੱਗੇ। ਗੁਰੂ ਜੀ ਨੇ ਭਾਈ ਸਾਧੂ ਜੀ ਨੂੰ ਸਿੱਖੀ ਦੀ ਦਾਤ ਬਖ਼ਸ਼ਿਸ਼ ਕਰ ਕੇ ਸਿੱਖ ਸਜਾ ਲਿਆ। ਭਾਈ ਸਾਧੂ ਜੀ ਜਦੋਂ ਆਪਣੀ ਪਤਨੀ ਨਾਲ ਪਿੰਡ ਤੁਕਲਾਣੀ ਪਹੁੰਚੇ ਤਾਂ ਉਨ੍ਹਾਂ ਨੇ ਉਸੇ ਰਾਤ ਸਖੀ ਸਰਵਰ ਦੀ ਕਬਰ ਢਾਹ ਦਿੱਤੀ। ਗਿਆਨੀ ਕਰਤਾਰ ਸਿੰਘ ਕਲਾਸਵਾਲੀਆ ਨੇ ਇਸ ਬਾਰੇ "ਸ੍ਰੀ ਖੜਗੇਸ਼ ਪ੍ਰਕਾਸ਼" ਵਿਚ ਲਿਖਿਆ ਹੈ:

*ਭਿੱਜੀ ਰਾਤ, ਹੋਈ ਚੁੱਪ ਚਾਪ ਸਾਰੇ ਫੇਰ ਉਠਿਆ ਵੇਲਾ ਤਕਾਇ ਰਾਤੀਂ।*
*ਚੁੱਪ ਕੀਤਾ ਹੀ ਘਰ ਤੋਂ ਨਿਕਲ ਗਿਆ ਕਹੀ ਮੋਢੇ ਦੇ ਉਤੇ ਰਖਾਇ ਰਾਤੀਂ।*
*ਉਹ ਪੀਰ ਦਾ ਥੜ੍ਹਾ ਕਰਤਾਰ ਸਿੰਘਾ ਢਾਹ ਸਾਧੂ ਨੇ ਕੀਤਾ ਸਫਾਇ ਰਾਤੀਂ।*

ਬੀਬੀ ਸੂਰਤੀ ਜੀ ਅਤੇ ਭਾਈ ਸਾਧੂ ਜੀ ਸਾਲ ਵਿਚ ਦੋ ਵਾਰ ਗੁਰੂ ਜੀ ਦੇ ਦਰਬਾਰ ਵਿਚ ਜਾਂਦੇ ਅਤੇ ਸੰਗਤ ਦੀ ਸੇਵਾ ਕਰ ਕੇ ਆਤਮਿਕ ਅਨੰਦ ਪ੍ਰਾਪਤ ਕਰਦੇ। ਇਨ੍ਹਾਂ ਦੇ ਘਰ ਇਕ ਸੁੰਦਰ ਬਾਲਕ ਨੇ ਜਨਮ ਲਿਆ। ਬੀਬੀ ਸੂਰਤੀ ਜੀ ਆਪਣੇ ਪਤੀ ਨਾਲ ਬੱਚੇ ਨੂੰ ਲੈ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿਚ ਸ੍ਰੀ ਅੰਮ੍ਰਿਤਸਰ ਪਹੁੰਚੇ ਅਤੇ ਪੁੱਤਰ ਦੀ ਦਾਤ ਪ੍ਰਾਪਤ ਹੋਣ 'ਤੇ ਖੁਸ਼ੀ ਦਾ ਇਜ਼ਹਾਰ ਕੀਤਾ। ਗੁਰੂ ਜੀ ਨੇ ਬੱਚੇ ਦੀ ਸੁੰਦਰਤਾ ਨੂੰ ਦੇਖਦੇ ਹੋਏ ਬੱਚੇ ਦਾ ਨਾਂ ਰੂਪ ਚੰਦ ਰੱਖਿਆ। ਬੱਚਾ ਵੀ ਆਪਣੇ ਮਾਤਾ ਪਿਤਾ ਨਾਲ ਗੁਰੂ-ਘਰ ਵਿਚ ਆਉਂਦਾ ਹੋਇਆ ਗੁਰਮਤਿ ਦਾ ਪ੍ਰਭਾਵ ਧਾਰਨ ਕਰਦਾ ਗਿਆ। ਇਹੋ ਰੂਪ ਚੰਦ ਵੱਡਾ ਹੋ ਕਿ ਗੁਰਮਤਿ ਦਾ ਬਹੁਤ ਵੱਡਾ ਪ੍ਰਚਾਰਕ ਬਣਿਆ ਅਤੇ ਗੁਰੂ ਜੀ ਤੋਂ 'ਭਾਈ' ਦੀ ਉਪਾਧੀ ਨਾਲ

ਅਨੇਕਾਂ ਬਖ਼ਸ਼ਿਸ਼ਾਂ ਪ੍ਰਾਪਤ ਕੀਤੀਆਂ। ਗੁਰੂ ਜੀ ਨੇ ਇਨ੍ਹਾਂ ਦੇ ਨਾਂ 'ਤੇ ਹੀ ਭਾਈ ਰੂਪਾ ਪਿੰਡ ਆਬਾਦ ਕਰਵਾਇਆ। ਗੁਰੂ ਜੀ ਨੇ ਭਾਈ ਰੂਪਾਂ ਚੰਦ ਜੀ ਨੂੰ ਇਕ ਖੰਡਾ ਅਤੇ ਲੰਗਰ ਵਰਤਾਉਣ ਲਈ ਇਕ ਕੜਛਾ ਬਖ਼ਸ਼ਿਸ਼ ਕੀਤਾ। ਇਹ ਦੋਵੇਂ ਨਿਸ਼ਾਨੀਆਂ ਅੱਜ ਵੀ ਇਨ੍ਹਾਂ ਦੇ ਵੰਸ਼ਜ਼ਾਂ ਪਾਸ ਪਿੰਡ ਬਾਗੜੀਆਂ ਵਿਖੇ ਬੜੇ ਸਤਿਕਾਰ ਨਾਲ ਸੰਭਾਲੀਆਂ ਹੋਈਆਂ ਹਨ। ਅੱਗੇ ਚੱਲ ਕੇ ਬੀਬੀ ਸੂਰਤੀ ਜੀ ਦੇ ਵੰਸ਼ਜ਼ਾਂ ਨੇ ਸਿੱਖੀ ਵਿਚ ਮਹਾਨ ਕਾਰਜ ਕੀਤੇ ਅਤੇ ਇਹੋ ਪਰਿਵਾਰ 'ਭਾਈ ਕਿਆਂ' ਦੇ ਨਾਂ ਨਾਲ ਪ੍ਰਸਿੱਧ ਹੋਏ। ਭਾਈ ਰੂਪ ਚੰਦ ਜੀ ਦੇ ਪੁੱਤਰ ਭਾਈ ਪਰਮ ਸਿੰਘ ਜੀ ਅਤੇ ਭਾਈ ਧਰਮ ਸਿੰਘ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਹਾਜ਼ਰ ਰਹਿ ਕੇ ਖੰਡੇ ਦੀ ਪਾਹੁਲ ਪ੍ਰਾਪਤ ਕੀਤੀ। ਭਾਈ ਪਰਮ ਸਿੰਘ ਜੀ ਦਾ ਸ੍ਰੀ ਹਜ਼ੂਰ ਸਾਹਿਬ ਨੰਦੇੜ ਵਿਖੇ ਦਿਹਾਂਤ ਹੋ ਗਿਆ ਅਤੇ ਭਾਈ ਧਰਮ ਸਿੰਘ ਜੀ ਗੁਰੂ ਸਾਹਿਬ ਤੋਂ ਆਗਿਆ ਲੈ ਕੇ ਵਾਪਸ ਪਿੰਡ ਆ ਗਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਧਰਮ ਸਿੰਘ ਜੀ ਨੂੰ ਵਿਦਾ ਕਰਨ ਵੇਲੇ ਇਕ ਗੁਰਬਾਣੀ ਦੀ ਪੋਥੀ, ਇਕ ਕਿਰਪਾਨ, ਇਕ ਛੋਟੀ ਕਿਰਪਾਨ ਅਤੇ ਇਕ ਛੋਟਾ ਖੰਡਾ ਬਖ਼ਸ਼ਿਸ਼ ਕੀਤਾ। ਇਨ੍ਹਾਂ ਵਿੱਚੋਂ ਕਿਰਪਾਨ ਜੀਂਦ ਦੇ ਮਹਾਰਾਜੇ ਪਾਸ ਸੰਗਰੂਰ ਅਤੇ ਬਾਕੀਆਂ ਦੀਆਂ ਪਵਿੱਤਰ ਨਿਸ਼ਾਨੀਆਂ ਉਨ੍ਹਾਂ ਦੇ ਵਾਰਸਾਂ ਪਾਸ ਹਨ। ਭਾਈ ਰੂਪ ਚੰਦ ਜੀ ਸਾਵਣ ਵਦੀ ੧, ਸੰਮਤ ੧੭੬੬ ਬਿਕ੍ਰਮੀ ਨੂੰ ਸਵਰਗ ਸਿਧਾਰ ਗਏ। ਜਿੱਥੇ ਉਨ੍ਹਾਂ ਦਾ ਅੰਤਮ ਸਸਕਾਰ ਕੀਤਾ ਗਿਆ ਉੱਥੇ 'ਭਾਈ ਕੀ ਸਮਾਧ' ਨਾਂ ਦਾ ਪਿੰਡ ਆਬਾਦ ਹੋ ਗਿਆ ਹੈ। ਅੱਜਕਲ ਬੀਬੀ ਸੂਰਤੀ ਜੀ ਅਤੇ ਭਾਈ ਰੂਪ ਚੰਦ ਜੀ ਦੇ ਵੰਸ਼ਜ਼ ਪਿੰਡ ਭਾਈ ਰੂਪਾ, ਭਾਈ ਕੀ ਸਮਾਧ, ਨੇਹੀਆਂਬਲਾ ਫੱਟੀ, ਭਾਈ ਕੀ ਬਾਗੜੀਆਂ, ਭਾਈ ਕਾ ਦਿਆਲਪੁਰਾ ਆਦਿ ਪਿੰਡਾਂ ਵਿਚ ਅਬਾਦ ਹਨ। ■

## ਗੁਰੂਸਰ ਸੁਧਾਰ ਵਿਖੇ ਗੁਰਮਤਿ ਸਮਾਗਮ

ਸ. ਜਰਨੈਲ ਸਿੰਘ, ਮੈਨੇਜਰ, ਗੁਰਦੁਆਰਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਪਾ: ਛੇਵੀਂ; ਗੁਰੂਸਰ ਸੁਧਾਰ, ਜ਼ਿਲ੍ਹਾ ਲੁਧਿਆਣਾ ਵਿਖੇ ੨੬ ਤੋਂ ੨੮ ਜੁਲਾਈ ਤਕ ਦੋ-ਦਿਨਾ ਸਲਾਨਾ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਵੱਖ-ਵੱਖ ਢਾਡੀ, ਰਾਗੀ ਅਤੇ ਕਵੀਸ਼ਰੀ ਜਥਿਆਂ ਨੇ ਸੰਗਤਾਂ ਨੂੰ ਗੁਰ-ਇਤਿਹਾਸ ਸਰਵਣ ਕਰਵਾ ਕੇ ਨਿਹਾਲ ਕੀਤਾ। ਇਸ ਮੌਕੇ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਕੁੱਲ ੩੫ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

*ਗਾਗਰ 'ਚ ਸਾਗਰ-- ੪੩*

# ਮਿੱਤਰਤਾ ਦਾ ਮਹੱਤਵ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥*
*ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ॥* *(ਪੰਨਾ ੫੨੦)*

ਮਾਨਵੀ ਸ਼ਖ਼ਸੀਅਤ ਦੀ ਉਸਾਰੀ ਵਿਚ ਜਿੱਥੇ ਸੱਭਿਆਚਾਰ, ਧਰਮ, ਵਿੱਦਿਅਕ ਅਦਾਰੇ ਤੇ ਮਾਪਿਆਂ ਦੀ ਸੋਚ ਦਾ ਹਿੱਸਾ ਹੁੰਦਾ ਹੈ, ਉੱਥੇ ਵੱਡਾ ਪ੍ਰਭਾਵ ਦੋਸਤਾਂ-ਮਿੱਤਰਾਂ ਦੀ ਸੰਗਤ ਦਾ ਹੁੰਦਾ ਹੈ। ਮਹਾਨ ਕੋਸ਼ ਅਨੁਸਾਰ ਮਿੱਤਰ ਤੋਂ ਭਾਵ ਸਨੇਹ ਕਰਨ ਵਾਲਾ ਹੈ। ਮਿੱਤਰ ਇਕ ਪ੍ਰਚਲਿਤ ਸ਼ਬਦ ਹੈ, ਜਿਸ ਦੇ ਸਮਾਨਾਰਥੀ ਸ਼ਬਦ ਸਮ ਅਰਥ ਕੋਸ਼ ਵਿਚ ਪੰਜਾਹ ਦੇ ਕਰੀਬ ਹਨ, ਜਿਵੇਂ- ਅਸਨਾਹ, ਅਸਨੇਹੀ, ਅਜ਼ੀਜ਼, ਸਹਚਰ, ਸਹਾਈ, ਸਹੇਰਾ, ਸਖਾ, ਸਨੇਹੀ, ਸੱਜਣ, ਸਪੱਖਸ਼, ਸਾਜਨੜਾ, ਸੁਹਿਰਦ, ਸੁਰਜਨ, ਸੈਨ ਸੰਗਾਤੀ, ਸੰਗੀ, ਸੰਆਤੀ, ਹਿਤੂ, ਹਿਤੈਸ਼ੀ, ਦੋਸਤ, ਬਾਲਹਾ, ਮੀਤ, ਬੇਲੀ, ਮੁਹਬਤੀ, ਯਾਰ ਆਦਿ ਤੋਂ ਇਲਾਵਾ ਹੋਰ ਵੀ ਕਾਫੀ ਹਨ। ਇਸੇ ਤਰ੍ਹਾਂ ਧਰਮ ਦੇ ਮਾਰਗ 'ਤੇ ਚੱਲਦਿਆਂ ਸ਼ਰਧਾ-ਭਾਵਨਾ ਤੇ ਬਾਣੀ-ਬਾਣੇ ਦੇ ਧਾਰਨੀ ਮਿੱਤਰ ਮਿਲ ਜਾਣ ਤਾਂ ਇਨਸਾਨ ਧਰਮ ਕਰਮ ਦੇ ਜੀਵਨ ਵਾਲਾ ਬਣ ਜਾਂਦਾ ਹੈ। ਪਰ ਜੇਕਰ ਇਸ ਦੇ ਉਲਟ ਨਾਸਤਿਕ ਬਿਰਤੀ ਦੇ ਭਾਵਨਾ ਵਿਹੂਣੇ ਮਿੱਤਰ ਹੋਣ, ਤਾਂ ਚੰਗੇ ਭਲੇ ਪਰਵਾਰਾਂ ਦੇ ਵਾਰਸ ਵੀ ਥਿੜਕ ਜਾਂਦੇ ਹਨ।

ਸ਼ਖ਼ਸੀਅਤ ਉਸਾਰੀ ਤੋਂ ਲੈ ਕੇ ਇਕ ਸੰਗਠਿਤ ਧਰਮ ਦੇ ਪ੍ਰਚਾਰ ਤੇ ਪਾਸਾਰ ਵਿਚ ਵੀ ਵਿਕਾਸ ਤਦ ਹੁੰਦਾ ਹੈ ਜਦ ਇਕ ਸ਼ਖ਼ਸ ਦੂਜੇ ਲਈ ਪ੍ਰੇਰਕ ਸ਼ਕਤੀ ਬਣੇ। ਸਿੱਖੀ- ਇਕ ਸੰਗਠਿਤ ਧਰਮ ਦੀ ਪਹਿਚਾਣ ਹੈ, ਪਰ ਇਸ ਸਮੇਂ ਸਿੱਖ ਸਮਾਜ ਵਿਚ ਕਈ ਥਾਂਈਂ ਇਸ ਦੀ ਘਾਟ ਰੜਕਦੀ ਹੈ। ਬਹੁ-ਗਿਣਤੀ ਵੱਲੋਂ ਆਪਣੇ ਧਰਮ, ਫ਼ਲਸਫ਼ੇ, ਮਰਯਾਦਾ ਜਾਂ ਸਰੂਪ ਦਾ ਮਾਣ ਹੀ ਨਹੀਂ ਕੀਤਾ ਜਾਂਦਾ, ਸਗੋਂ ਜਦ ਕਿਧਰੇ ਇਕੱਠੇ ਹੋ ਜਾਣ ਤਾਂ ਕੌਮੀ ਨਿੰਦਿਆ ਤੇ ਨਾਂਹਵਾਚੀ ਸੋਚ ਦਾ ਮੁਜ਼ਾਹਰਾ ਵੀ ਹੁੰਦਾ ਹੈ। ਕੌਮੀ ਪੱਧਰ 'ਤੇ ਇਹ ਇਕ ਖ਼ਤਰਨਾਕ ਰੁਝਾਨ ਹੈ, ਜੋ ਕੁਝ ਕੁ ਲੇਖਕਾਂ, ਪ੍ਰਚਾਰਕਾਂ ਤੇ ਪ੍ਰਕਾਸ਼ਕਾਂ ਨੇ ਪੈਦਾ ਕਰ ਦਿੱਤਾ ਹੈ।

ਅਸੀਂ ਰੋਜ਼ਾਨਾ ਅਰਦਾਸ ਵਿਚ ਇਕ ਜੋਦੜੀ ਕਰਦੇ ਹਾਂ ਕਿ "ਸੇਈ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ" ਭਾਵ ਸਾਡੀ ਜੀਵਨ-ਜਾਚ ਉੱਪਰ ਉਨ੍ਹਾਂ ਦੀ ਸੰਗਤ ਦਾ ਚੰਗਾ ਪ੍ਰਭਾਵ ਪਵੇਗਾ। ਸਿੱਖ ਸਮਾਜ ਵਿਚ ਨਸ਼ੇ ਵਰਤਣ ਤੇ ਪਤਿਤਪੁਣੇ ਦੇ ਵਧਣ ਦਾ ਮੁੱਖ ਕਾਰਨ ਵੀ ਅਜਿਹੇ ਅਨੁਪਾਤ ਦਾ ਵਧ ਜਾਣਾ ਹੈ। ਫਿਰ

**ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ: +੯੧੯੮੧੫੯-੮੫੫੫੯*

ਜੈਸੀ ਮਿੱਤਰਤਾ ਵੈਸੀ ਫ਼ਿਤਰਤਾ ਵਾਲੀ ਗੱਲ ਹੋ ਰਹੀ ਹੈ।

ਇਸ ਲੇਖ ਦੇ ਅਰੰਭ ਵਿਚ ਦਿੱਤੀਆਂ ਪੰਕਤੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਭਾਇਮਾਨ ਹਨ। ਸਤਿਗੁਰੂ ਜੀ ਸਾਨੂੰ ਸੰਸਾਰੀਆਂ ਨੂੰ ਜਾਗ੍ਰਿਤ ਕਰਦੇ ਹੋਏ ਫੁਰਮਾਉਂਦੇ ਹਨ ਕਿ ਸਾਡੇ (ਅਸਲ) ਮਿੱਤਰ ਉਹੀ ਮਨੁੱਖ ਹਨ, ਜਿਨ੍ਹਾਂ ਦਾ ਦੀਦਾਰ ਕੀਤਿਆਂ ਭੈੜੀ ਮੱਤ ਦੂਰ ਹੋ ਜਾਂਦੀ ਹੈ। ਮੈਂ ਸਾਰਾ ਜਗਤ ਭਾਲ ਵੇਖਿਆ ਹੈ, ਕੋਈ ਵਿਰਲੇ ਹੀ ਅਜਿਹੇ ਮਨੁੱਖ ਮਿਲਦੇ ਹਨ।

ਇਹ ਸਮੂਹ ਸਮਾਜ ਲਈ ਚੇਤੰਨਤਾ ਤੇ ਜਾਗ੍ਰਿਤੀ ਦਾ ਮੰਤਰ ਹੈ ਕਿ ਮਿੱਤਰਤਾ ਦਾ ਮਹੱਤਵ ਤੇ ਪ੍ਰਭਾਵ ਕੀ ਹੈ। ਇਕ ਜਗ੍ਹਾ ਖ਼ਲੀਲ ਜਿਬਰਾਨ ਲਿਖਦਾ ਹੈ, 'ਤੁਹਾਡਾ ਦੋਸਤ ਇਕ ਅਜਿਹਾ ਖੇਤ ਹੈ, ਜਿਸ ਨੂੰ ਤੁਸੀਂ ਪਿਆਰ ਨਾਲ ਬੀਜਦੇ ਅਤੇ ਸ਼ੁਕਰਾਨੇ ਨਾਲ ਵੱਢਦੇ ਹੋ।' ਅੱਗੇ ਲਿਖਿਆ ਕਿ, 'ਵਕਤ ਦੇ ਵਿਨਾਸ਼ ਲਈ ਨਹੀਂ, ਸਗੋਂ ਵਕਤ ਦੇ ਜੀਣ ਲਈ ਤੁਹਾਨੂੰ ਆਪਣੇ ਦੋਸਤ ਦੀ ਲੋੜ ਹੋਣੀ ਚਾਹੀਦੀ ਹੈ।'

ਇਸੇ ਸੰਦਰਭ ਵਿਚ ਸਿੱਖੀ ਦੇ ਮਹਾਨ ਵਿਆਖਿਆਕਾਰ ਭਾਈ ਗੁਰਦਾਸ ਜੀ ਦਾ ਰਚਿਤ ਸਵੱਯਾ ਸਾਡੀ ਪ੍ਰੇਰਕ ਸ਼ਕਤੀ ਬਣੇਗਾ ਕਿ ਮਿੱਤਰਤਾ ਜਾਂ ਚੰਗੇ-ਬੁਰੇ ਸੰਗੀ ਦਾ ਸਾਥ ਕੀ ਕੀਮਤ ਰੱਖਦਾ ਹੈ ਤੇ ਕੈਸਾ ਪ੍ਰਭਾਵ ਪਾਉਂਦਾ ਹੈ:

*ਕਾਹੂ ਦਸਾ ਕੇ ਪਵਨ ਗਵਨ ਕੈ ਬਰਖਾ ਹੈ,*
*ਕਾਹੂ ਦਸਾ ਕੋ ਪਵਨ ਬਾਦਰ ਬਿਲਾਤ ਹੈ॥*
*ਕਾਹੂ ਜਲ ਪਾਨ ਕੀਏ ਰਹਤ ਅਰੋਗ ਦੇਹੀ,*
*ਕਾਹੂ ਜਲ ਪਾਨ ਬਿਆਪੈ ਬ੍ਰਿਥਾ ਬਿਲਲਾਤ ਹੈ॥*
*ਕਾਹੂ ਗ੍ਰਿਹ ਕੀ ਅਗਨਿ ਪਾਕ ਸਾਕ ਸਿਧਿ ਕਰੈ,*
*ਕਾਹੂ ਗ੍ਰਿਹ ਕੀ ਅਗਨਿ ਭਵਨ ਜਰਾਤ ਹੈ॥*
*ਕਾਹੂ ਕੀ ਸੰਗਤਿ ਮਿਲਿ ਜੀਵਨ ਮੁਕਤਿ ਹੁਇ,*
*ਕਾਹੂ ਕੀ ਸੰਗਤਿ ਮਿਲਿ ਜਮਪੁਰਿ ਜਾਤ ਹੈ॥੫੪੯॥*

ਭਾਵ ਕਿ ਕਿਸੇ ਪਾਸੇ ਦੀ ਹਵਾ ਚੱਲਣ ਕਰ ਕੇ ਤਾਂ ਵਰਖਾ ਹੁੰਦੀ ਹੈ, ਪਰ ਕਿਸੇ ਪਾਸੇ ਦੀ ਹਵਾ ਬੱਦਲ ਹੀ ਉਡਾ ਦਿੰਦੀ ਹੈ। ਇਸੇ ਤਰ੍ਹਾਂ ਕੋਈ ਪਾਣੀ ਪੀਣ ਨਾਲ ਸਰੀਰ ਅਰੋਗ ਰਹਿੰਦਾ ਹੈ, ਪਰ ਕੋਈ ਹੋਰ ਪਾਣੀ ਪੀਣ ਨਾਲ ਕੋਈ ਨਾ ਕੋਈ ਰੋਗ ਚਿੰਬੜ ਜਾਂਦਾ ਹੈ ਤੇ ਮਨੁੱਖ ਕੁਰਲਾਂਦਾ ਹੈ। ਅੱਗੇ ਭਾਈ ਸਾਹਿਬ ਜ਼ਿਕਰ ਕਰਦੇ ਹਨ ਕਿ ਕਿਸੇ ਘਰ ਦੀ ਅੱਗ ਪਕਵਾਨ ਤੇ ਸਬਜ਼ੀ-ਭਾਜੀ ਤਿਆਰ ਕਰਨ ਵਿਚ ਸਹਾਈ ਹੁੰਦੀ ਹੈ, ਪਰ ਕਿਸੇ ਘਰ 'ਚ ਭੜਕੀ ਅੱਗ ਘਰ ਨੂੰ ਹੀ ਸਾੜ ਕੇ ਸੁਆਹ ਕਰ ਦਿੰਦੀ ਹੈ। ਅੰਤਲੀ ਪੰਕਤੀ ਵਿਚ ਮਿੱਤਰਤਾ ਜਾਂ ਸੰਗਤ ਦੀ ਵਿਆਖਿਆ ਹੈ ਕਿ ਕਿਸੇ ਦੀ ਸੰਗਤ ਵਿਚ ਮਿਲਿਆਂ ਜੀਵਨ-ਮੁਕਤੀ ਪਾ ਲਈਦੀ ਹੈ ਅਤੇ ਕਿਸੇ ਦੀ ਸੰਗਤ ਵਿਚ ਮਿਲਿਆਂ ਅਜਿਹਾ ਵਾਪਰਦਾ ਹੈ ਜਿਸ ਨਾਲ ਜਮਪੁਰੀ ਭਾਵ ਨਰਕਾਂ ਵਿਚ ਜਾਈਦਾ ਹੈ। ■

# ਸਿੱਖੀ ਦੀ ਦਾਸਤਾਨ

*-ਸ. ਮਲਕੀਤ ਸਿੰਘ**

ਮੁੱਢ ਬੰਨਿਆ ਸਿੱਖੀ ਦਾ ਗੁਰੂ ਨਾਨਕ,
ਦਸਵੇਂ ਗੁਰਾਂ ਨੇ ਪੂਰਨ ਸਜਾਈ ਸਿੱਖੀ।

ਸਵਾ ਲੱਖ ਦੇ ਨਾਲ ਇਹ ਲੜੇ ਇਕੱਲੀ,
ਵਿਚ ਨੀਹਾਂ ਦੇ ਗਈ ਚਿਣਵਾਈ ਸਿੱਖੀ।

ਲੱਖਾਂ ਜ਼ੁਲਮ ਸਹਾਰੇ ਨੇ ਸਿਰਾਂ ਉੱਤੇ,
ਬੰਦ ਪਿੰਜਰਿਆਂ ਵਿਚ ਜਾ ਪਾਈ ਸਿੱਖੀ।

ਦਿਲ ਪੁੱਤ ਦਾ ਪਿਤਾ ਦੇ ਮੂੰਹ ਪਾਇਆ,
ਰੱਤਾ ਫਿਰ ਵੀ ਨਹੀਂ ਘਬਰਾਈ ਸਿੱਖੀ।

ਮੂਲ ਸਣੇ ਵਿਆਜ ਦੇ ਮੋੜ ਦਿੱਤਾ,
ਦਸਮ ਪਿਤਾ ਨੇ ਐਸੀ ਸਜਾਈ ਸਿੱਖੀ।

ਸਭ ਕੁਝ ਵਾਰ ਕੇ ਕੌਮ ਤੋਂ ਸਤਿਗੁਰਾਂ ਨੇ,
ਲੱਖ ਸ਼ੁਕਰ ਸੀ ਫੇਰ ਮਨਾਏ ਸਿੱਖੀ।

ਮੀਰ ਮੰਨੂੰ ਦੇ ਜ਼ੁਲਮ ਦੀ ਅੱਤ ਵੇਲੇ,
ਗ਼ਲ ਪੁੱਤਾਂ ਦੇ ਹਾਰ ਪੁਆਏ ਸਿੱਖੀ।

ਸਵਾ ਸਵਾ ਮਣ ਪੀਸਣੇ ਪੀਹ ਕੇ ਤੇ,
ਭਾਣਾ ਮੰਨ ਕੇ ਸਿੱਦਕ ਨਿਭਾਏ ਸਿੱਖੀ।

ਹਰਿਮੰਦਰ ਵੱਲ ਪਾਪੀ ਜਦ ਮੂੰਹ ਕੀਤਾ,
ਬਾਬਾ ਦੀਪ ਸਿੰਘ ਲੀਕ ਟਪਾਈ ਸਿੱਖੀ।

ਜਾਲਮ ਛੱਡ ਕੇ ਉਦੋਂ ਮੈਦਾਨ ਭੱਜੇ,
ਬਿਨ੍ਹਾਂ ਸੀਸ ਤੋਂ ਲੜੀ ਲੜਾਈ ਸਿੱਖੀ।

ਭਾਵੇਂ ਸੀਸ ਤੋਂ ਖੋਪੜ ਲੁਹਾ ਲਏ ਸੀ,
ਕੇਸ ਨਹੀਂ ਸੀ ਉਦੋਂ ਕਟਾਏ ਸਿੱਖੀ।

ਬੰਦ ਬੰਦ ਕਟਾਏ ਮਨੀ ਸਿੰਘ ਸੂਰੇ,
ਗਈ ਚਰਖੜੀ ਉੱਤੇ ਚੜਾਈ ਸਿੱਖੀ।

ਗਲਾਂ 'ਚ ਪਾ ਕੇ ਟਾਇਰ ਸਾੜਣ ਵੇਲੇ,
ਨਵੰਬਰ ੮੪ 'ਚ ਗਈ ਨਾ ਮੁਕਾਈ ਸਿੱਖੀ।

ਪੱਥਰ ਦਿਲ ਵੀ ਵੇਖ ਰੋਏ ਇਸ ਨੂੰ,
ਮੂੰਹੋਂ ਹਾਏ ਨਾ ਕਦੇ ਕਢਾਈ ਸਿੱਖੀ।

ਕਰੋ ਹੋਸ਼ ਕੁਝ ਦੇਸ਼ ਦੇ ਨੌਜਵਾਨੋਂ!
ਵੇਖੋ ਵੱਡਿਆਂ ਕਿਵੇਂ ਨਿਭਾਈ ਸਿੱਖੀ।

ਅੰਮ੍ਰਿਤਧਾਰੀ ਹੋਵੋ ਛੱਡੋ ਨਸ਼ਿਆਂ ਨੂੰ!
ਮਹਿੰਗੇ ਮੁੱਲ ਹੱਥ ਇਹ ਆਈ ਸਿੱਖੀ!

ਬੂਟਾ ਸਿੱਖੀ ਦਾ ਸਦਾ ਬਹਾਰ ਰਹਿਣਾ,
ਮੁੱਕ ਗਏ ਜਿਨ੍ਹਾਂ ਸੋਚ, ਮੁਕਾਈ ਸਿੱਖੀ।

ਮਲਕੀਤ ਸਿੰਘਾ ਏਹਨੂੰ ਪਾਲਿਆ ਖ਼ੂਨ ਪਾ ਕੇ,
ਹੋਈ ਸਦਾ ਹੀ ਦੂਣ ਸਵਾਈ ਸਿੱਖੀ। ■

**ਇੰਚਾਰਜ, ਕੜਾਹ ਪ੍ਰਸਾਦ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੫੨-੨੭੪੮੧*




# ਸਿੱਖ ਖਿਡਾਰੀਆਂ ਨੂੰ ਦਸਤਾਰ ਸਜਾ ਕੇ ਖੇਡਣੋਂ ਰੋਕਣਾ ਨਿੰਦਣਯੋਗ

ਸ੍ਰੀ ਅੰਮ੍ਰਿਤਸਰ: ੨੪ ਜੁਲਾਈ– ਚੀਨ ਦੇ ਵੁਹਾਨ ਸ਼ਹਿਰ ਵਿਚ ਇੰਟਰਨੈਸ਼ਨਲ ਬਾਸਕਟਬਾਲ ਫੈਡਰੇਸ਼ਨ (ਫੀਬਾ) ਵੱਲੋਂ ਏਸ਼ੀਆ ਕੱਪ ਦੌਰਾਨ ਭਾਰਤ ਦੇ ਦੋ ਸਿੱਖ ਖਿਡਾਰੀ ਸ. ਅੰਮ੍ਰਿਤਪਾਲ ਸਿੰਘ ਤੇ ਸ. ਅਮਜੋਤ ਸਿੰਘ ਨੂੰ ਮੈਚ ਰੈਫਰੀ ਵੱਲੋਂ ਸਿਰ ’ਤੇ ਛੋਟੀ ਦਸਤਾਰ (ਪਟਕਾ) ਸਜਾ ਕੇ ਬਾਸਕਟਬਾਲ ਖੇਡਣ ਤੋਂ ਰੋਕੇ ਜਾਣ ਦੀ ਸ਼੍ਰੋਮਣੀ ਗੁ:ਪ੍ਰ:ਕਮੇਟੀ ਵੱਲੋਂ ਸਖਤ ਨਿਖੇਧੀ ਕੀਤੀ ਗਈ ਹੈ।

ਹਰੇਕ ਸਿੱਖ ਵਾਸਤੇ ਸਿਰ ਢੱਕਣ ਲਈ ਦਸਤਾਰ ਸਜਾਉਣੀ ਜ਼ਰੂਰੀ ਹੁੰਦੀ ਹੈ, ਇੱਥੋਂ ਤਕ ਕਿ ਖੇਡਾਂ ਦੌਰਾਨ ਵੀ ਛੋਟੀ ਦਸਤਾਰ (ਪਟਕਾ) ਸਜਾਉਣੀ ਪੈਂਦੀ ਹੈ। ਇਸ ਨਾਲ ਖੇਡ ਦੌਰਾਨ ਕਿਸੇ ਵੀ ਦੂਸਰੇ ਖਿਡਾਰੀ ਨੂੰ ਕੋਈ ਮੁਸ਼ਕਿਲ ਨਹੀਂ ਆਉਂਦੀ, ਪਰ ਪਤਾ ਨਹੀਂ ਕਿਹੜੇ ਨਿਯਮ ਤਹਿਤ ਫੀਬਾ ਨੇ ਸਿੱਖ ਖਿਡਾਰੀਆਂ ਨੂੰ ਛੋਟੀ ਦਸਤਾਰ ਸਜਾ ਕੇ ਖੇਡਣ ਤੋਂ ਰੋਕਿਆ ਹੈ। ਫੀਬਾ ਦੇ ਇਸ ਤਰ੍ਹਾਂ ਕਰਨ ਨਾਲ ਜਿੱਥੇ ਖਿਡਾਰੀਆਂ ਦੀ ਮਾਨਸਿਕਤਾ ਨੂੰ ਭਾਰੀ ਸੱਟ ਵੱਜੀ ਹੈ, ਉੱਥੇ ਦੇਸ਼-ਵਿਦੇਸ਼ਾਂ ਵਿਚ ਵਸਦੇ ਸਿੱਖ ਭਾਈਚਾਰੇ ਵਿਚ ਭਾਰੀ ਰੋਸ ਤੇ ਰੋਹ ਪਾਇਆ ਜਾ ਰਿਹਾ ਹੈ। ਪਹਿਲਾਂ ਵੀ ਇੰਟਰਨੈਸ਼ਨਲ ਵਰਲਡ ਸੰਸਥਾ (ਫੀਫਾ) ਵੱਲੋਂ ਫੁੱਟਬਾਲ ਮੈਚ ਖੇਡਣ ਸਮੇਂ ਸਿੱਖ ਖਿਡਾਰੀਆਂ ਨੂੰ ਛੋਟੀ ਦਸਤਾਰ ਸਜਾ ਕੇ ਖੇਡਣ ਤੋਂ ਰੋਕਿਆ ਗਿਆ ਸੀ ਜਿਸ ਦੀ ਕੌਮਾਂਤਰੀ ਪੱਧਰ ’ਤੇ ਸਿੱਖ ਭਾਈਚਾਰੇ ਤੇ ਹੋਰ ਸੰਸਥਾਵਾਂ ਵੱਲੋਂ ਭਾਰੀ ਵਿਰੋਧ ਕਰਨ ’ਤੇ ਫੀਫਾ ਵੱਲੋਂ ਆਪਣੇ ਨਿਯਮ ਵਿਚ ਸੋਧ ਕਰ ਕੇ ਸਿੱਖ ਖਿਡਾਰੀਆਂ ਨੂੰ ਦਸਤਾਰ (ਪਟਕਾ) ਬੰਨ ਕੇ ਫੁੱਟਬਾਲ ਖੇਡਣ ਦੀ ਇਜਾਜ਼ਤ ਦਿੱਤੀ ਗਈ ਸੀ, ਪ੍ਰੰਤੂ ਹੁਣ ਫੀਬਾ ਵੱਲੋਂ ਦੋ ਸਿੱਖ ਖਿਡਾਰੀਆਂ ਨੂੰ ਸਿਰ ਤੇ ਛੋਟੀ ਦਸਤਾਰ ਸਜਾ ਕੇ ਬਾਸਕਟਬਾਲ ਖੇਡਣ ਤੋਂ ਰੋਕਿਆ ਗਿਆ ਹੈ, ਜੋ ਬਹੁਤ ਹੀ ਮੰਦਭਾਗਾ ਹੈ।

ਸ਼੍ਰੋ:ਗੁ:ਪ੍ਰ:ਕਮੇਟੀ ਨੇ ਦੇਸ਼-ਵਿਦੇਸ਼ ਦੇ ਸਿੱਖ ਭਾਈਚਾਰੇ ਅਤੇ ਸੰਸਥਾਵਾਂ ਨੂੰ ਜ਼ੋਰ ਦੇ ਕੇ ਮੰਗ ਕੀਤੀ ਹੈ ਕਿ ਕੌਮਾਂਤਰੀ ਪੱਧਰ ’ਤੇ ਫੀਬਾ ਦੀ ਇਸ ਹਰਕਤ ਦਾ ਸਖਤ ਨੋਟਿਸ ਲੈਣ ਤਾਂ ਜੋ ਇੰਟਰਨੈਸ਼ਨਲ ਵਰਲਡ ਸੰਸਥਾ (ਫੀਫਾ) ਦੀ ਤਰ੍ਹਾਂ ਫੀਬਾ ਵੀ ਆਪਣੇ ਨਿਯਮਾਂ ਵਿਚ ਸੋਧ ਕਰੇ।

# ਧਰਮ ਪ੍ਰਚਾਰ ਕਮੇਟੀ ਵੱਲੋਂ ਗੁਰਮਤਿ ਚੇਤਨਾ ਮਾਰਚ

ਸ੍ਰੀ ਅੰਮ੍ਰਿਤਸਰ ੨੫ ਜੁਲਾਈ:- ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਪਤਿਤਪੁਣਾ ਤੇ

ਨਸ਼ਿਆਂ ਦੇ ਖਾਤਮੇ ਲਈ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਵਿਸ਼ਾਲ ਗੁਰਮਤਿ ਚੇਤਨਾ ਮਾਰਚ ਦਾ ਆਯੋਜਨ ਕੀਤਾ ਗਿਆ।

ਇਹ ਚੇਤਨਾ ਮਾਰਚ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤਾ ਤੋਂ ਅਰੰਭ ਹੋਇਆ। ਅਰੰਭਤਾ ਦੀ ਅਰਦਾਸ ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੇ ਕੀਤੀ ਅਤੇ ਇਸ ਦੀ ਰਵਾਨਗੀ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਅਤੇ ਦਮਦਮੀ ਟਕਸਾਲ ਦੇ ਮੁਖੀ ਗਿਆਨੀ ਹਰਨਾਮ ਸਿੰਘ ਖਾਲਸਾ ਨੇ ਕੀਤੀ। ਸੰਗਤਾਂ ਨੂੰ ਸੰਦੇਸ਼ ਦਿੰਦਿਆਂ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਨੇ ਕਿਹਾ ਕਿ ਅਜੋਕੇ ਸਮੇਂ ਵਿਚ ਨੌਜਵਾਨ ਪੀੜੀ ਨਸ਼ਿਆਂ ਵਿਚ ਗਲਤਾਨ ਹੋ ਕੇ ਪਤਿਤਪੁਣੇ ਵੱਲ ਵਧ ਰਹੀ ਹੈ। ਇਸੇ ਹੀ ਮੁਹਿੰਮ ਤਹਿਤ ਧਰਮ ਪ੍ਰਚਾਰ ਕਮੇਟੀ ਵੱਲੋਂ ਇਸ ਨਾਮੁਰਾਦ ਬੀਮਾਰੀ ਨੂੰ ਦੂਰ ਕਰਨ ਲਈ ਗੁਰਮਤਿ ਚੇਤਨਾ ਮਾਰਚ ਦੀ ਅਰੰਭਤਾ ਕੀਤੀ ਗਈ ਹੈ। ਉਨ੍ਹਾਂ ਕਿਹਾ ਕਿ ਅੱਜ ਦੇ ਰੁਝਾਨ ਭਰੇ ਸਮੇਂ ਵਿਚ ਲੋੜ ਹੈ ਕਿ ਮਾਤਾ-ਪਿਤਾ, ਅਧਿਆਪਕਾਂ, ਸਮਾਜ-ਸੇਵੀ ਸੰਸਥਾਵਾਂ ਅਤੇ ਧਾਰਮਿਕ ਜਥੇਬੰਦੀਆਂ ਵੱਲੋਂ ਨੌਜਵਾਨਾਂ ਨੂੰ ਪ੍ਰੇਰਿਤ ਕਰ ਕੇ ਗੁਰਸਿੱਖ ਰਹਿਣੀ-ਬਹਿਣੀ ਦੀ ਜੀਵਨ-ਜਾਚ ਦੱਸੀ ਜਾਵੇ। ਉਨ੍ਹਾਂ ਕਿਹਾ ਕਿ ਜਦੋਂ ਇਕ ਗੁਰਸਿੱਖ ਬੱਚਾ ਇਕ ਸੁੰਦਰ ਦਸਤਾਰ ਸਜਾ ਕੇ ਨਿਕਲਦਾ ਹੈ ਤਾਂ ਉਹ ਸਭ ਤੋਂ ਵਿਲੱਖਣ ਦਿੱਸਦਾ ਹੈ ਇਸ ਲਈ ਸਾਰੇ ਨੌਜਵਾਨ ਬੱਚੇ-ਬੱਚੀਆਂ ਅਤੇ ਬਜ਼ੁਰਗਾਂ ਨੂੰ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਵੱਲੋਂ ਬਖ਼ਸ਼ੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲੱਗਣਾ ਚਾਹੀਦਾ ਹੈ।

ਇਹ ਚੇਤਨਾ ਮਾਰਚ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤਾ ਤੋਂ ਸ਼ੁਰੂ ਹੋ ਕੇ ਉਦੋ ਨੰਗਲ, ਨਾਥ ਦੀ ਖੂਹੀ, ਘਮਸ਼ਾਨਪੁਰਾ, ਨਵਾਂ ਤਨੇਲ, ਬੋਪਾਰਾਏ, ਗੁਰਦੁਆਰਾ ਸ੍ਰੀ ਬੇਰ ਸਾਹਿਬ, ਭੋਏ, ਖੁਜਾਲਾ, ਡੱਡੂਆਣਾ, ਨਵਾਂ ਪਿੰਡ, ਫਤਿਹਪੁਰ, ਰਾਜਪੂਤਾਂ, ਛਾਪਾ ਰਾਮ ਸਿੰਘ, ਸ੍ਰੀ ਗੁਰੂ ਰਾਮਦਾਸ ਹਸਪਤਾਲ (ਵੱਲ੍ਹਾ), ਨਿਊ ਅੰਮ੍ਰਿਤਸਰ ਤੋਂ ਫਲਾਈਓਵਰ ਰਾਹੀਂ ਹਾਲ ਗੇਟ ਹੁੰਦਾ ਹੋਇਆ ਗੁਰਦੁਆਰਾ ਮੰਜੀ ਸਾਹਿਬ ਦੀਵਾਨ, ਹਾਲ ਸ੍ਰੀ ਅੰਮ੍ਰਿਤਸਰ ਵਿਖੇ ਪੁੱਜਿਆ। ਇਸ ਗੁਰਮਤਿ ਚੇਤਨਾ ਮਾਰਚ ਵਿਚ ਵੱਖ-ਵੱਖ ਸਕੂਲਾਂ, ਕਾਲਜਾਂ ਦੇ ਵਿਦਿਆਰਥੀਆਂ ਤੇ ਨੌਜਵਾਨਾਂ ਨੇ ਸੁੰਦਰ ਦਸਤਾਰਾਂ ਸਜਾ ਕੇ ਪਤਿਤਪੁਣੇ, ਨਸ਼ੇ ਦੀ ਰੋਕਥਾਮ ਅਤੇ ਦਸਤਾਰ ਦੀ ਮਹਾਨਤਾ ਬਾਰੇ ਲਿਖਤੀ ਬੈਨਰਾਂ ਰਾਹੀਂ ਸੰਗਤਾਂ ਨੂੰ ਜਾਗਰੂਕ ਕੀਤਾ।

## ਅੰਮ੍ਰਿਤਧਾਰੀ ਸਿੱਖ ਨੂੰ ਇਮਤਿਹਾਨ ਦੇਣ ਤੋਂ ਰੋਕਣ ’ਤੇ ਰੋਸ ਪੱਤਰ

ਸ੍ਰੀ ਅੰਮ੍ਰਿਤਸਰ: ੩੧ ਜੁਲਾਈ- ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ

ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪ੍ਰਿੰਸੀਪਲ ਪ੍ਰਸ਼ਾਂਤ ਵਿੱਦਿਆ ਮੰਦਰ ਕੋਟਾ, ਰਾਜਸਥਾਨ ਨੂੰ ਮੁਆਫੀ ਮੰਗਣ ਲਈ ਪੱਤਰ ਲਿਖਿਆ। ਆਪਣੇ ਇਸ ਪੱਤਰ ਵਿਚ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਮੀਡੀਆ ਦੀਆਂ ਖ਼ਬਰਾਂ ਤੋਂ ਮੈਨੂੰ ਪਤਾ ਲੱਗਾ ਹੈ ਕਿ ਆਪ ਦੀ ਸੰਸਥਾ ਵੱਲੋਂ ਅੰਮ੍ਰਿਤਧਾਰੀ ਗੁਰਸਿੱਖ ਲੜਕੇ ਨੂੰ ਇਮਤਿਹਾਨ ਵਿਚ ਕਕਾਰ ਪਹਿਨ ਕੇ ਜਾਣ ਤੋਂ ਰੋਕ ਦਿੱਤਾ ਗਿਆ ਹੈ, ਜੋ ਬਹੁਤ ਹੀ ਅਫ਼ਸੋਸਨਾਕ ਅਤੇ ਬਦਕਿਸਮਤੀ ਵਾਲੀ ਘਟਨਾ ਹੈ। ਇਹ ਵਿਅਕਤੀ ਦੀ ਸੰਵਿਧਾਨਿਕ ਤੇ ਮੌਲਿਕ ਅਧਿਕਾਰਾਂ ਦੀ ਅਜ਼ਾਦੀ ਦੇ ਖ਼ਿਲਾਫ਼ ਹੈ। ਉਨ੍ਹਾਂ ਕਿਹਾ ਕਿ ਇਸ ਘਟਨਾ ਸਬੰਧੀ ਪੂਰੇ ਸਿੱਖ ਸਮੁਦਾਏ ਵਿਚ ਰੋਸ ਪਾਇਆ ਜਾ ਰਿਹਾ ਹੈ, ਕਿਉਂਕਿ ਇਸ ਨਾਲ ਉਸ ਬੱਚੇ ਦੇ ਧਾਰਮਿਕ ਜਜ਼ਬਾਤਾਂ ਨੂੰ ਠੇਸ ਪਹੁੰਚੀ ਹੈ।

ਉਨ੍ਹਾਂ ਕਿਹਾ ਕਿ ੧੬੯੯ ਈ: ਵਿਚ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਖਾਲਸਾ ਪੰਥ ਦੀ ਸਥਾਪਨਾ ਕੀਤੀ। ਉਨ੍ਹਾਂ ਆਪਣੇ ਅੰਮ੍ਰਿਤਧਾਰੀ ਸਿੱਖਾਂ ਨੂੰ ਰਹਿਤ ਵਜੋਂ ਪੰਜ ਕਕਾਰ ਕਛਿਹਰਾ, ਕੰਘਾ, ਕੜਾ, ਕਿਰਪਾਨ ਤੇ ਕੇਸਾਂ ਦੇ ਧਾਰਨੀ ਹੋਣ ਲਈ ਕਿਹਾ। ਉਨ੍ਹਾਂ ਸਿੱਖ ਪੰਥ ਦੀ ਨੁਮਾਇੰਦਾ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਹੋਣ ਦੇ ਨਾਤੇ ਪ੍ਰਸ਼ਾਂਤ ਵਿੱਦਿਆ ਮੰਦਰ ਦੇ ਪ੍ਰਿੰਸੀਪਲ ਨੂੰ ਅਦਾਰੇ ਵੱਲੋਂ ਵਿਦਿਆਰਥੀ ਤੇ ਉਸ ਦੇ ਮਾਪਿਆਂ ਤੋਂ ਮੁਆਫੀ ਮੰਗਣ ਤੇ ਇੱਕ ਹਫਤੇ ਦੇ ਅੰਦਰ-ਅੰਦਰ ਉਸ ਦਾ ਇਮਤਿਹਾਨ ਲੈਣ ਲਈ ਢੁਕਵੇਂ ਪ੍ਰਬੰਧ ਕਰਨ ਲਈ ਵੀ ਕਿਹਾ। ਉਨ੍ਹਾਂ ਕਿਹਾ ਕਿ ਅਜਿਹਾ ਨਾ ਕਰਨ 'ਤੇ ਪ੍ਰਿੰਸੀਪਲ ਅਤੇ ਉਕਤ ਅਦਾਰੇ ਖ਼ਿਲਾਫ਼ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ।

ਜਥੇਦਾਰ ਅਵਤਾਰ ਸਿੰਘ ਨੇ ਇੱਕ ਵੱਖਰੀ ਪੱਤਰਕਾ ਜ਼ਿਲ੍ਹਾ ਮੈਜਿਸਟ੍ਰੇਟ ਰਾਜਸਥਾਨ ਨੂੰ ਵੀ ਲਿਖੀ। ਜਿਸ ਵਿਚ ਉਨ੍ਹਾਂ ਜ਼ਿਲ੍ਹਾ ਮੈਜਿਸਟ੍ਰੇਟ ਨੂੰ ਨਿੱਜੀ ਦਿਲਚਸਪੀ ਲੈ ਕੇ ਸਿੱਖ ਕੌਮ ਦੀਆਂ ਧਾਰਮਿਕ ਭਾਵਨਾਵਾਂ ਨਾਲ ਖ਼ਿਲਵਾੜ ਕਰਨ ਵਾਲੇ ਅਦਾਰੇ ਤੇ ਉਸ ਦੇ ਕਰਮਚਾਰੀਆਂ ਖ਼ਿਲਾਫ਼ ਕਾਨੂੰਨੀ ਕਾਰਵਾਈ ਕਰਨ ਲਈ ਕਿਹਾ।

# ਪਾਕਿਸਤਾਨ ਦੇ ਸਿੱਖਾਂ ਤੇ ਹੋਏ ਹਮਲੇ ਦੀ ਨਿਖੇਧੀ

ਸ੍ਰੀ ਅੰਮ੍ਰਿਤਸਰ: ੭ ਅਗਸਤ- ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪਾਕਿਸਤਾਨ ਦੇ ਪਿਸ਼ਾਵਰ ਸ਼ਹਿਰ ਵਿਚ ਕੁਝ ਬੰਦੂਕਧਾਰੀਆਂ ਵੱਲੋਂ ਪਾਕਿਸਤਾਨ ਵਿਚ ਵੱਸ ਰਹੇ ਸਿੱਖ ਕਾਰੋਬਾਰੀ ਸ. ਜਗਮੋਤ ਸਿੰਘ, ਸ. ਪਰਮ ਸਿੰਘ ਅਤੇ ਸ. ਮਨਮੀਤ ਸਿੰਘ ਉੱਪਰ ਕੀਤੇ ਹਮਲੇ ਦੀ ਸਖ਼ਤ ਨਿਖੇਧੀ ਕਰਦਿਆਂ ਪਾਕਿਸਤਾਨ ਸਰਕਾਰ ਪਾਸੋਂ ਦੋਸ਼ੀਆਂ ਖ਼ਿਲਾਫ਼ ਸਖ਼ਤ ਕਾਰਵਾਈ ਦੀ ਮੰਗ ਕੀਤੀ ਹੈ।

ਉਨ੍ਹਾਂ ਨੇ ਕਿਹਾ ਕਿ ਬੰਦੂਕਧਾਰੀਆਂ

ਵੱਲੋਂ ਕੀਤੇ ਹਮਲੇ ਦੌਰਾਨ ਇਕ ਸਿੱਖ ਸ. ਜਗਮੋਤ ਸਿੰਘ ਦੀ ਮੌਤ ਅਤੇ ਦੋ ਜ਼ਖ਼ਮੀ ਹੋ ਗਏ ਹਨ ਜੋ ਅਤੀ ਘਿਣਾਉਣੀ ਘਟਨਾ ਹੈ। ਉਨ੍ਹਾਂ ਕਿਹਾ ਕਿ ਸਿੱਖ ਹਰੇਕ ਧਰਮ ਦਾ ਸਤਿਕਾਰ ਕਰਨ ਤੇ ਸਰਬੱਤ ਦਾ ਭਲਾ ਮੰਗਣ ਵਾਲੀ ਕੌਮ ਹੈ, ਪਰ ਪਾਕਿਸਤਾਨ ਵਿਚ ਸਿੱਖ ਸੁਰੱਖਿਅਤ ਨਹੀਂ, ਇਸ ਤੋਂ ਪਹਿਲਾਂ ਵੀ ਪਾਕਿਸਤਾਨ ਦੇ ਵੱਖ-ਵੱਖ ਸ਼ਹਿਰਾਂ ਵਿਚ ਸ਼ਰਾਰਤੀਆਂ ਵੱਲੋਂ ਹਮਲੇ ਕਰਕੇ ਘੱਟ ਗਿੱਣਤੀ ਸਿੱਖਾਂ ਦਾ ਭਾਰੀ ਜਾਨੀ ਤੇ ਮਾਲੀ ਨੁਕਸਾਨ ਕੀਤਾ ਹੈ। ਇਸ ਲਈ ਪਾਕਿਸਤਾਨ ਸਰਕਾਰ ਦਾ ਫ਼ਰਜ਼ ਬਣਦਾ ਹੈ ਕਿ ਉਹ ਘੱਟ-ਗਿਣਤੀ ਸਿੱਖਾਂ ਦੀ ਜਾਨ ਮਾਲ ਦੀ ਰਖਵਾਲੀ ਕਰੇ ਤੇ ਬਾਰ-ਬਾਰ ਸਿੱਖ ਭਾਈਚਾਰੇ ’ਤੇ ਹੁੰਦੇ ਹਮਲੇ ਬੰਦ ਕਰਵਾਏ। ਉਨ੍ਹਾਂ ਕੇਂਦਰ ਸਰਕਾਰ ਨੂੰ ਅਪੀਲ ਕਰਦਿਆਂ ਕਿਹਾ ਕਿ ਉਹ ਪਾਕਿਸਤਾਨ ਦੀ ਸਰਕਾਰ ਨਾਲ ਗੱਲਬਾਤ ਕਰ ਕੇ ਸਿੱਖਾਂ ਦੀ ਸੁਰੱਖਿਆ ਨੂੰ ਯਕੀਨੀ ਬਣਵਾਏ।

## ਨਸਲੀ ਭੇਦ-ਭਾਵ ਖ਼ਿਲਾਫ਼ ਕੈਨੇਡਾ ਸਰਕਾਰ ਕਾਰਵਾਈ ਕਰੇ

ਸ੍ਰੀ ਅੰਮ੍ਰਿਤਸਰ: ੯ ਅਗਸਤ- ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੱਖ-ਵੱਖ ਅਖਬਾਰਾਂ ਵਿੱਚ ਆਏ ਬਿਆਨਾਂ ਦੇ ਆਧਾਰ ’ਤੇ ‘ਇਮੀਗ੍ਰੇਸ਼ਨ ਕੈਨੇਡਾ ਵਾਚ’ ਨਾਂਅ ਹੇਠ ਗਰੇਟ ਟੋਰਾਂਟੋ ਖੇਤਰ ਵਿੱਚ ਸਿੱਖਾਂ ਖ਼ਿਲਾਫ਼ ਵੰਡੇ ਗਏ ਨਫ਼ਰਤ ਭਰੇ ਪੋਸਟਰਾਂ ਦੀ ਸਖਤ ਨਿੰਦਾ ਕਰਦਿਆਂ ਸਰਕਾਰ ਤੋਂ ਮੰਗ ਕੀਤੀ ਹੈ ਕਿ ਦੋਸ਼ੀਆਂ ਖ਼ਿਲਾਫ਼ ਸਖ਼ਤ ਕਾਰਵਾਈ ਕੀਤੀ ਜਾਵੇ।

ਉਨ੍ਹਾਂ ਕਿਹਾ ਕਿ ਬਹੁ-ਗਿਣਤੀ ਸਿੱਖ ਪਿਛਲੇ ਲੰਮੇ ਸਮੇਂ ਤੋਂ ਕੈਨੇਡਾ ਵਿਚ ਰਹਿ ਰਹੇ ਹਨ ਅਤੇ ਇੱਥੋਂ ਦੇ ਵਿਕਾਸ ਕਾਰਜਾਂ ਵਿਚ ਵੱਡੇ ਪੱਧਰ ’ਤੇ ਯੋਗਦਾਨ ਪਾ ਰਹੇ ਹਨ। ਉਨ੍ਹਾਂ ਕਿਹਾ ਕਿ ਸਿੱਖ ਕੌਮ ਸਦਾ ਸਰਬੱਤ ਦਾ ਭਲਾ ਮੰਗਦੀ ਆਈ ਹੈ, ਪਰ ਨਸਲੀ ਭੇਦ-ਭਾਵ ਕਿਸੇ ਵੀ ਕੀਮਤ ’ਤੇ ਬਰਦਾਸ਼ਤ ਨਹੀਂ ਕੀਤਾ ਜਾਵੇਗਾ।

ਉਨ੍ਹਾਂ ਕਿਹਾ ਕਿ ਇਸ ਤੋਂ ਪਹਿਲਾਂ ਵੀ ਬਰੈਂਪਟਨ ਸ਼ਹਿਰ ਵਿਚ ਸਿੱਖ ਵਿਰੋਧੀ ਪਰਚੇ ਵੰਡੇ ਗਏ ਸਨ ਤੇ ਹੁਣ ਮੁੜ ਸਿੱਖਾਂ ਦੇ ਕੈਨੇਡਾ ਵਿਚ ਦਾਖ਼ਲੇ ਨੂੰ ਰੋਕਣ ਲਈ ਘਿਣਾਉਣੀ ਹਰਕਤ ਵਾਲੇ ਪੋਸਟਰ ਵੰਡੇ ਗਏ ਹਨ, ਜੋ ਠੀਕ ਨਹੀਂ। ਉਨ੍ਹਾਂ ਕਿਹਾ ਕਿ ਸਿੱਖਾਂ ਖ਼ਿਲਾਫ਼ ਨਸਲੀ ਵਿਤਕਰੇ ਦੀਆਂ ਘਟਨਾਵਾਂ ਲਗਾਤਾਰ ਜਾਰੀ ਹਨ, ਜੋ ਚਿੰਤਾ ਦਾ ਵਿਸ਼ਾ ਹੈ। ਉਨ੍ਹਾਂ ਕੈਨੇਡਾ ਸਰਕਾਰ ਨੂੰ ਅਪੀਲ ਕੀਤੀ ਕਿ ‘ਇਮੀਗ੍ਰੇਸ਼ਨ ਕੈਨੇਡਾ ਵਾਚ’ ਨਾਮਕ ਸੰਸਥਾ ਜਾਂ ਜਿਹੜੇ ਵੀ ਇਸ ਘਟਨਾ ਲਈ ਜ਼ਿੰਮੇਵਾਰ ਹਨ ਉਨ੍ਹਾਂ ਖ਼ਿਲਾਫ਼ ਸਖਤ ਕਾਰਵਾਈ ਕੀਤੀ ਜਾਵੇ ਅਤੇ ਸਿੱਖਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਉਣ ਲਈ ਠੋਸ ਉਪਰਾਲੇ ਕੀਤੇ ਜਾਣ।

# ਭਾਗਵਤ ਖਿਲਾਫ਼ ਕਾਰਵਾਈ ਹੋਵੇ- ਜਥੇ:ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੧੨ ਅਗਸਤ- ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਰ.ਐਸ.ਐਸ. ਦੇ ਮੁਖੀ ਮੋਹਨ ਭਾਗਵਤ ਵੱਲੋਂ ਬੀਤੇ ਦਿਨੀਂ ਹਿੰਦੋਸਤਾਨ 'ਚ ਵੱਸਦੇ ਸਾਰੇ ਹਿੰਦੂ ਹਨ, ਵਾਲਾ ਬਿਆਨ ਭਾਰਤ ਦੀ ਏਕਤਾ ਤੇ ਅਖੰਡਤਾ ਨੂੰ ਭੰਗ ਕਰਨ ਵਾਲਾ ਕਰਾਰ ਦਿੰਦਿਆਂ ਇਸ ਦੀ ਨਿੰਦਾ ਕੀਤੀ ਹੈ।

ਉਨ੍ਹਾਂ ਕਿਹਾ ਕਿ ਭਾਰਤ ਬਹੁ-ਭਾਸ਼ਾਈ, ਬਹੁ-ਧਰਮੀ ਦੇਸ਼ ਹੈ ਤੇ ਇਸ ਵਿਚ ਹਿੰਦੂ, ਮੁਸਲਮਾਨ, ਸਿੱਖ, ਈਸਾਈ ਤੇ ਹੋਰ ਧਰਮ ਦੇ ਲੋਕ ਵਸਦੇ ਹਨ, ਜਿਨ੍ਹਾਂ ਦੇ ਆਪੋ-ਆਪਣੇ ਰੀਤੀ-ਰਿਵਾਜ਼, ਵੱਖਰੇ-ਵੱਖਰੇ ਧਰਮ ਤੇ ਭਾਸ਼ਾਵਾਂ ਹਨ। ਭਾਰਤ ਦੇ ਸੰਵਿਧਾਨ ਅਨੁਸਾਰ ਹਰੇਕ ਧਰਮ ਦੇ ਲੋਕਾਂ ਨੂੰ ਆਪਣੇ-ਆਪਣੇ ਧਰਮ 'ਚ ਪ੍ਰਪੱਕ ਤੇ ਆਪਣੇ-ਆਪਣੇ ਰੀਤੀ ਰਿਵਾਜ਼ਾਂ ਅਨੁਸਾਰ ਰਹਿਣ-ਸਹਿਣ ਦਾ ਪੂਰਾ-ਪੂਰਾ ਹੱਕ ਹੈ।

ਉਨ੍ਹਾਂ ਕਿਹਾ ਕਿ ਮੋਹਨ ਭਾਗਵਤ ਦੀ ਇਹ ਦਲੀਲ ਕਿ ਅਮਰੀਕਾ ਵਿਚ ਅਮਰੀਕੀ, ਇੰਗਲੈਂਡ ਵਿਚ ਰਹਿਣ ਵਾਲੇ ਅੰਗਰੇਜ਼, ਜਰਮਨੀ 'ਚ ਰਹਿਣ ਵਾਲੇ ਜਰਮਨ ਹਨ ਆਦਿ ਕਿੰਨੀ ਹਾਸੋਹੀਣੀ ਹੈ, ਕਿਉਂਕਿ ਅਮਰੀਕਾ ਵਿਚ ਈਸਾਈ ਗੋਰਿਆਂ ਤੋਂ ਇਲਾਵਾ, ਮੁਸਲਮਾਨ, ਸਿੱਖ ਤੇ ਹਿੰਦੂ ਭਾਈਚਾਰਾ ਵੱਡੀ ਗਿਣਤੀ 'ਚ ਰਹਿ ਰਿਹਾ ਹੈ ਇਸੇ ਤਰ੍ਹਾਂ ਦੂਸਰੇ ਦੇਸ਼ਾਂ 'ਚ ਵੀ ਹੈ ਪਰੰਤੂ ਕਿਸੇ ਨੇ ਕਦੇ ਭਾਗਵਤ ਵਰਗੀ ਸੌੜੀ ਸੋਚ ਦਾ ਪ੍ਰਗਟਾਵਾ ਨਹੀਂ ਕੀਤਾ। ਉਨ੍ਹਾਂ ਕਿਹਾ ਕਿ ਕਿਸੇ ਵੀ ਦੇਸ਼ ਵਿਚ ਰਹਿਣ ਵਾਲੇ ਲੋਕ ਉੱਥੋਂ ਦੇ ਵਸਨੀਕ ਤੇ ਦੇਸ਼ ਦੀ ਰਾਸ਼ਟਰੀਅਤਾ ਦੇ ਨਾਂਅ ਨਾਲ ਜਾਣੇ ਜਾ ਸਕਦੇ ਹਨ, ਪਰ ਇਕ ਧਰਮੀ ਨਹੀਂ। ਉਨ੍ਹਾਂ ਕਿਹਾ ਕਿ ਇਸ ਤੋਂ ਪਹਿਲਾਂ ਵੀ ਭਾਗਵਤ ਨੇ ਕਈ ਵਾਰ ਵਿਵਾਦਤ ਬਿਆਨ ਦਿੱਤੇ ਹਨ, ਪਤਾ ਨਹੀਂ ਉਨ੍ਹਾਂ ਦਾ ਇਨ੍ਹਾਂ ਬਿਆਨਾਂ ਪਿੱਛੇ ਕੀ ਮਕਸਦ ਹੈ ਜਾਂ ਉਹ ਅਜਿਹੇ ਬਿਆਨ ਦਾਗ ਕੇ ਆਪਣੇ ਆਪ 'ਚ ਕੀ ਸਾਬਤ ਕਰਨਾ ਚਾਹੁੰਦੇ ਹਨ। ਘੱਟ-ਗਿਣਤੀਆਂ ਜਾਂ ਦੂਜੇ ਧਰਮਾਂ ਦਾ ਨਿਰਾਦਰ ਕਰ ਕੇ ਦੇਸ਼ ਦੀ ਕੋਈ ਧਾਰਾ ਤਰੱਕੀ ਖੁਸ਼ਹਾਲੀ ਦਾ ਸੁਪਨਾ ਨਹੀਂ ਸੰਜੋਅ ਸਕਦੀ।

ਉਨ੍ਹਾਂ ਭਾਰਤ ਸਰਕਾਰ ਨੂੰ ਜ਼ੋਰ ਦੇ ਕੇ ਕਿਹਾ ਹੈ ਕਿ ਭਾਰਤ ਬਹੁ-ਧਰਮੀ ਦੇਸ਼ ਹੈ ਤੇ ਭਾਗਵਤ ਦੇ ਇਸ ਫਿਰਕੂ ਬਿਆਨ ਨਾਲ ਦੇਸ਼ 'ਚ ਵਸਦੇ ਬਾਕੀ ਧਰਮਾਂ ਦੇ ਲੋਕਾਂ ਨੂੰ ਭਾਰੀ ਠੇਸ ਪੁੱਜੀ ਹੈ, ਅਜਿਹੇ ਬਿਆਨ ਰਾਸ਼ਟਰ ਦੇ ਹਿੱਤ ਵਿਚ ਨਹੀਂ ਹਨ। ਇਸ ਲਈ ਸ਼ਾਂਤ ਵਸਦੇ ਭਾਰਤ ਦੀ ਏਕਤਾ ਤੇ ਅਖੰਡਤਾ ਨੂੰ ਭੰਗ ਕਰਨ ਦੇ ਮਨਸੂਬੇ ਬਣਾਉਣ ਵਾਲੇ ਭਾਗਵਤ ਖ਼ਿਲਾਫ਼ ਕਾਰਵਾਈ ਕਰਨੀ ਚਾਹੀਦੀ ਹੈ।

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਗੁਰਮਤਿ ਕੈਂਪ

ਸਿੱਖ ਮਿਸ਼ਨ ਹਰਿਆਣਾ ਵੱਲੋਂ ਗੁਰਦੁਆਰਾ ਸਾਹਿਬ ਸਿੰਘ ਸਭਾ, ਪਿੰਡ ਔਢਾਂ, ਤਹਿ: ਡੱਬਵਾਲੀ ਵਿਖੇ ੧੧ ਤੋਂ ੧੩ ਜੁਲਾਈ ੨੦੧੪ ਤਕ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ। ਇਸ ਕੈਂਪ ਵਿਚ ੯੦ ਪ੍ਰਾਣੀਆਂ ਨੇ ਭਾਗ ਲਿਆ। ਕੈਂਪ ਦੀ ਸਮਾਪਤੀ ਸਮੇਂ ਹਲਕਾ ਮੈਂਬਰ ਜਥੇਦਾਰ ਜਗਸ਼ੀਰ ਸਿੰਘ ਮਾਂਗੇਆਣਾ, ਸ. ਰਜਿੰਦਰ ਸਿੰਘ ਪ੍ਰਧਾਨ ਗੁਰਦੁਆਰਾ ਸਿੰਘ ਸਭਾ, ਪਿੰਡ ਔਢਾਂ, ਸਿੱਖ ਮਿਸ਼ਨ ਹਰਿਆਣਾ ਦੇ ਇੰਚਾਰਜ ਸ. ਅਜੀਤ ਸਿੰਘ ਨੇ ਆਈਆਂ ਸੰਗਤਾਂ ਦਾ ਗੁਰਮਤਿ ਸਿਖਲਾਈ ਕੈਂਪ ਵਿਚ ਸਹਿਯੋਗ ਦੇਣ ਲਈ ਧੰਨਵਾਦ ਕੀਤਾ ਅਤੇ ਗੁਰੂ ਵਾਲੇ ਬਣਨ ਲਈ ਪ੍ਰੇਰਿਆ। ਕੈਂਪ ਵਿਚ ਹਾਜ਼ਰੀ ਭਰਨ ਵਾਲੇ ਪ੍ਰਾਣੀਆਂ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋ: ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਸਰਟੀਫਿਕੇਟ, ਨਿੱਤਨੇਮ ਦੇ ਗੁਟਕੇ ਅਤੇ ਸਿੱਖ ਰਹਿਤ ਮਰਯਾਦਾ ਦੇ ਕੇ ਸਨਮਾਨਿਤ ਕੀਤਾ। ਇਸ ਕੈਂਪ ਵਿਚ ਪ੍ਰਚਾਰਕ ਭਾਈ ਮਨਵੀਤ ਸਿੰਘ, ਭਾਈ ਗੁਰਦੀਪ ਸਿੰਘ ਅਤੇ ਭਾਈ ਤਰਲੋਚਨ ਸਿੰਘ ਨੇ ਸੰਗਤਾਂ ਨੂੰ ਸਿੱਖ ਰਹਿਤ ਮਰਯਾਦਾ ਬਾਰੇ ਅਤੇ ਸ਼ੁੱਧ ਪਾਠ ਕਰਨ ਬਾਰੇ ਜਾਣਕਾਰੀ ਦਿੱਤੀ।

## ਧਰਮ ਪ੍ਰਚਾਰ ਕਮੇਟੀ ਵੱਲੋਂ ਗੁਰਮਤਿ ਸਮਾਗਮ

ਧਰਮ ਪ੍ਰਚਾਰ ਕਮੇਟੀ (ਸ਼੍ਰੋ: ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਗੁ: ਟਾਹਲਾ ਸਾਹਿਬ ਪਿੰਡ ਬਹਾਦਰ ਨਗਰ ਤਹਿ: ਪੱਟੀ, ਜ਼ਿਲਾ ਤਰਨਤਾਰਨ ਵਿਖੇ ੭ ਤੋਂ ੯ ਜੁਲਾਈ ੨੦੧੪ ਤਕ ਧਾਰਮਿਕ ਦੀਵਾਨ ਸਜਾਇਆ ਗਿਆ। ਜਿਸ ਵਿਚ ਹੋਏ ਅੰਮ੍ਰਿਤ-ਸੰਚਾਰ ਵਿਚ ੭੪ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਕਵੀਸ਼ਰ ਭਾਈ ਗੁਰਜੀਤ ਸਿੰਘ ਵਰਨਾਲਾ, ਭਾਈ ਦਲਬੀਰ ਸਿੰਘ ਖਾਲਸਾ, ਢਾਡੀ ਜਸਬੀਰ ਸਿੰਘ ਵਲਟੋਹਾ, ਭਾਈ ਅਮਰਜੀਤ ਸਿੰਘ ਸਭਰਾ, ਢਾਡੀ ਤਰਸੇਮ ਸਿੰਘ ਮੋਰਾਂਵਾਲੀ ਅਤੇ ਸ. ਗੁਰਮੁਖ ਸਿੰਘ ਰਮਦਾਸ ਵੱਲੋਂ ਸੰਗਤਾਂ ਨੂੰ ਗੁਰ-ਇਤਿਹਾਸ ਸਰਵਣ ਕਰਵਾਇਆ ਗਿਆ। ਫਿਲਮ ਉਪਰੇਟਰ ਭਾਈ ਰਣਜੀਤ ਸਿੰਘ ਅਤੇ ਸੁਖਵਿੰਦਰ ਸਿੰਘ ਵੱਲੋਂ ਧਾਰਮਿਕ ਫਿਲਮਾਂ ਵੀ ਦਿਖਾਈਆਂ ਗਈਆਂ। ਇਸ ਮੌਕੇ ਵਿਸ਼ੇਸ਼ ਤੌਰ ’ਤੇ ਮਾਸਟਰ ਸ਼ਿੰਗਾਰ ਸਿੰਘ, ਮੈਂਬਰ, ਸ਼੍ਰੋ: ਗੁ: ਪ੍ਰ: ਕਮੇਟੀ, ਸ. ਜਗਜੀਤ ਸਿੰਘ ਅਤੇ ਸ. ਜਸਵਿੰਦਰ ਸਿੰਘ ਦੀਨਪੁਰ, ਮੀਤ ਸਕੱਤਰ ਨੇ ਵੀ ਹਾਜ਼ਰੀ ਭਰੀ।

## ਊਨਾ ਵਿਖੇ ਗੁਰਮਤਿ ਕਲਾਸਾਂ ਦਾ ਆਯੋਜਨ

ਪ੍ਰਚਾਰਕ ਭਾਈ ਸੁਖਰਾਜ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ

ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਸਿੱਖ ਮਿਸ਼ਨ ਹਿਮਾਚਲ ਪ੍ਰਦੇਸ਼ ਦੇ ਸਹਿਯੋਗ ਨਾਲ ਊਨਾ ਦੇ ਵੱਖ-ਵੱਖ ਪਿੰਡਾਂ ਵਿਚ ੨ ਤੋਂ ੩੦ ਜੁਲਾਈ ਤਕ ਗੁਰਮਤਿ ਕਲਾਸਾਂ ਲਗਾਈਆਂ ਗਈਆਂ। ਇਨ੍ਹਾਂ ਕਲਾਸਾਂ ਵਿਚ ੨੦੦ ਤੋਂ ਵੱਧ ਬੱਚਿਆਂ ਨੇ ਭਾਗ ਲੈ ਕੇ ਗੁਰਬਾਣੀ ਸੰਥਿਆ, ਨਿੱਤਨੇਮ, ਗੁਰ-ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਸੰਬੰਧੀ ਜਾਣਕਾਰੀ ਹਾਸਲ ਕੀਤੀ। ਇਨ੍ਹਾਂ ਕਲਾਸਾਂ ਦੇ ਆਯੋਜਨ ਵਿਚ ਮਾ.ਜਗੀਰ ਸਿੰਘ ਅਤੇ ਸ.ਦਲਜੀਤ ਸਿੰਘ (ਦੋਵੇਂ ਮੈਂਬਰ ਸਾਹਿਬਾਨ ਸ਼੍ਰੋ:ਗੁ:ਪ੍ਰ:ਕਮੇਟੀ) ਨੇ ਵਿਸ਼ੇਸ਼ ਰੂਪ ਵਿਚ ਸਹਿਯੋਗ ਦਿੱਤਾ।

## ਹਲਕਾ ਬਟਾਲਾ ਵਿਖੇ ਗੁਰਮਤਿ ਕੈਂਪ

ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਹਲਕਾ ਬਟਾਲਾ ਅੰਦਰ ਗੁਰਮਤਿ ਸਿਖਲਾਈ ਕੈਂਪਾਂ ਦਾ ਆਯੋਜਨ ਕੀਤਾ ਗਿਆ। ਜਿਸ ਤਹਿਤ ੧੦ ਜੂਨ, ੨੦੧੪ ਨੂੰ ਭਾਈ ਬਲਵੰਤ ਸਿੰਘ ਐਨੋਕੋਟ ਪ੍ਰਚਾਰਕ, ਭਾਈ ਗੁਰਮੁਖ ਸਿੰਘ ਧੰਦੋਈ, ਭਾਈ ਗੁਰਭੇਜ ਸਿੰਘ, ਭਾਈ ਅਮਨਦੀਪ ਸਿੰਘ, ਭਾਈ ਮਨਜੀਤ ਸਿੰਘ ਨੇ ਹਲਕੇ ਦੇ ਵੱਖ-ਵੱਖ ਪਿੰਡਾਂ ਵਿਚ ਸਕੂਲੀ ਬੱਚਿਆਂ ਨੂੰ ਗੁਰਬਾਣੀ, ਗੁਰ-ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਦੀ ਜਾਣਕਾਰੀ ਦਿੱਤੀ ਗਈ।

ਇਸੇ ਤਰ੍ਹਾਂ ੧ ਜੁਲਾਈ, ੨੦੧੪ ਨੂੰ ਲਗਾਏ ਗੁਰਮਤਿ ਕੈਂਪ ਵਿਚ ਪ੍ਰਚਾਰਕ ਸਾਹਿਬਾਨ ਵੱਲੋਂ ਵੱਖ-ਵੱਖ ਇਲਾਕਿਆਂ ਵਿਚ ਗੁਰਮਤਿ ਕਲਾਸਾਂ ਲਗਾਈਆਂ ਗਈਆਂ। ਇਨ੍ਹਾਂ ਗੁਰਮਤਿ ਕੈਂਪਾਂ ਦੀ ਸਮਾਪਤੀ ਮੌਕੇ ੧੩ ਜੁਲਾਈ, ੨੦੧੪ ਨੂੰ ਗੁਰਦੁਆਰਾ ਅੱਚਲ ਸਾਹਿਬ ਵਿਖੇ ਇਨਾਮ-ਵੰਡ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਜਥੇ: ਗੁਰਿੰਦਰਪਾਲ ਸਿੰਘ ਗੋਰਾ, ਮੈਂਬਰ, ਸ਼੍ਰੋ:ਗੁ:ਪ੍ਰ:ਕਮੇਟੀ ਨੇ ਵਿਸ਼ੇਸ਼ ਸਹਿਯੋਗ ਦਿੱਤਾ। ਮੈਨੇਜਰ, ਗੁ: ਅੱਚਲ ਸਾਹਿਬ ਵੱਲੋਂ ਇਸ ਮੌਕੇ ੧੩੦੦ ਦੇ ਕਰੀਬ ਬੱਚਿਆਂ ਨੂੰ ਮੈਡਲ, ਪ੍ਰਸੰਸਾ-ਪੱਤਰ ਤੇ ਧਾਰਮਿਕ ਸਾਹਿਤ ਵੰਡਿਆ ਗਿਆ। ਇਸ ਮੌਕੇ ਹੋਏ ਅੰਮ੍ਰਿਤ-ਸੰਚਾਰ ਵਿਚ ੧੦੪ ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਕਕਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਵੱਲੋਂ ਭੇਟਾ ਰਹਿਤ ਦਿੱਤੇ ਗਏ।

## ਸਿੱਖ ਮਿਸ਼ਨ ਜੰਮੂ ਕਸ਼ਮੀਰ ਵੱਲੋਂ ਗੁਰਮਤਿ ਸਮਾਗਮ

ਸਿੱਖ ਮਿਸ਼ਨ ਜੰਮੂ ਕਸ਼ਮੀਰ ਵੱਲੋਂ ਧਰਮ ਪ੍ਰਚਾਰ ਕਮੇਟੀ ਦੇ ਸਹਿਯੋਗ ਨਾਲ ੨੩ ਤੋਂ ੨੫ ਜੂਨ, ੨੦੧੪ ਤਕ ਗੁ: ਛੇਵੀਂ ਪਾਤਸ਼ਾਹੀ ਬਾਰਾਮੂਲਾ (ਕਸ਼ਮੀਰ) ਅਤੇ ੨੭ ਤੋਂ ੨੯ ਜੂਨ ੨੦੧੪ ਤਕ ਗੁ: ਸ਼ਹੀਦ ਬੁੰਗਾ ਬਰਜਲਾ, ਸ੍ਰੀ ਨਗਰ (ਕਸ਼ਮੀਰ) ਵਿਖੇ ਗੁਰਮਤਿ ਟ੍ਰੇਨਿੰਗ ਕੈਂਪ ਲਗਾਏ ਗਏ, ਜਿਨ੍ਹਾਂ ਵਿਚ ਗੁਰੂ-ਘਰ ਦੇ ਗ੍ਰੰਥੀ ਸਿੰਘ, ਪਾਠੀ ਸਿੰਘ, ਪ੍ਰਬੰਧਕ ਸਾਹਿਬਾਨ ਇਲਾਕੇ ਦੀਆਂ ਧਾਰਮਿਕ ਸੰਸਥਾਵਾਂ ਦੇ ਨੁਮਾਇੰਦੇ

ਪਹੁੰਚੇ। ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕ ਭਾਈ ਪ੍ਰਮਿੰਦਰ ਸਿੰਘ ਨੇ ਇਨ੍ਹਾਂ ਕੈਂਪਾਂ ਵਿਚ ਆਏ ਜਗਿਆਸੂਆਂ ਨੂੰ ਗੁਰਬਾਣੀ ਅਤੇ ਨਿੱਤਨੇਮ ਦੀ ਸੰਥਿਆ ਦਿੱਤੀ। ਇਸ ਮੌਕੇ ਪ੍ਰਚਾਰਕ ਭਾਈ ਸਰਬਜੀਤ ਸਿੰਘ ਢੋਟੀਆਂ ਨੇ ਸਿੱਖ ਰਹਿਤ ਮਰਯਾਦਾ ਸੰਬੰਧੀ ਸੰਗਤਾਂ ਨੂੰ ਜਾਣਕਾਰੀ ਦਿੱਤੀ। ਇਨ੍ਹਾਂ ਕੈਂਪਾਂ ਵਿਚ ਧਰਮ ਪ੍ਰਚਾਰ ਕਮੇਟੀ ਦੇ ਮੀਤ ਸਕੱਤਰ ਸ. ਜਸਵਿੰਦਰ ਸਿੰਘ ਦੀਨਪੁਰਨੇ ਵਿਸ਼ੇਸ਼ ਰੂਪ ਵਿਚ ਹਾਜ਼ਰੀ ਭਰੀ।

## ਪਿੰਡ ਸ਼ਹਬਾਜ਼ਪੁਰ ਵਿਖੇ ਅੰਮ੍ਰਿਤ-ਸੰਚਾਰ

ਪ੍ਰਚਾਰਕ ਭਾਈ ਗੁਰਬਚਨ ਸਿੰਘ ਕਲਸੀਆਂ ਅਤੇ ਭਾਈ ਹੀਰਾ ਸਿੰਘ ਮਨਿਹਾਲਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ:ਪ੍ਰ:ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਬਾਬਾ ਸੁਰਜਨ ਦੇਵ ਜੀ, ਪਿੰਡ ਸ਼ਹਬਾਜ਼ਪੁਰ, ਜ਼ਿਲ੍ਹਾ ਤਰਨ ਤਾਰਨ ਵਿਖੇ ੨੦ ਜੂਨ, ੨੦੧੪ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ, ਜਿਸ ਵਿਚ ਕੁੱਲ ੧੦੦ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ।

ਇਹ ਸਮਾਗਮ ਭਾਈ ਮਨਜੀਤ ਸਿੰਘ ਭੂਰਾ ਕੋਹਨਾ, ਮੈਂਬਰ, ਸ਼੍ਰੋ:ਗੁ:ਪ੍ਰ:ਕਮੇਟੀ ਦੀ ਦੇਖ-ਰੇਖ ਵਿਚ ਹੋਇਆ।

## ਯੂ. ਪੀ. ਸਿੱਖ ਮਿਸ਼ਨ ਵੱਲੋਂ ਗੁਰਮਤਿ ਕੈਂਪ

ਸ. ਬ੍ਰਿਜਪਾਲ ਸਿੰਘ, ਇੰਚਾਰਜ, ਸਿੱਖ ਮਿਸ਼ਨ, ਹਾਪੁੜ, ਗਾਜ਼ਿਆਬਾਦ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਸ਼ਨ ਵੱਲੋਂ ਮਹੀਨਾ ਜੂਨ, ੨੦੧੪ ਵਿਚ ਪਿੰਡ ਸਾਦੁੱਲਾਪੁਰ, ਹਾਪੁੜ, ਗੋਂਡਾ, ਬਹਰਾਈਚ ਆਦਿ ਵੱਖ-ਵੱਖ ਸਥਾਨਾਂ 'ਤੇ ਬੱਚਿਆਂ ਦੇ ਗੁਰਮਤਿ ਕੈਂਪ ਲਗਾਏ ਗਏ। ਇਨ੍ਹਾਂ ਕੈਂਪਾਂ ਵਿਚ ੨੦੦ ਤੋਂ ਵੱਧ ਬੱਚਿਆਂ ਨੇ ਭਾਗ ਲਿਆ, ਜਿਨ੍ਹਾਂ ਨੂੰ ਵੱਖ-ਵੱਖ ਪ੍ਰਚਾਰਕ ਸਾਹਿਬਾਨ ਵੱਲੋਂ ਗੁਰਮੁਖੀ ਗਿਆਨ ਅਤੇ ਗੁਰਮਤਿ ਦੀ ਜਾਣਕਾਰੀ ਦਿੱਤੀ ਗਈ। ਇਨ੍ਹਾਂ ਕੈਂਪਾਂ ਵਿਚ ਭਾਗ ਲੈਣ ਵਾਲੇ ਸਾਰੇ ਬੱਚਿਆਂ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਮੈਡਲ ਅਤੇ ਸਨਮਾਨ-ਚਿੰਨ ਵੀ ਦਿੱਤੇ ਗਏ।

## ਗੁਰਦੁਆਰਾ ਸ਼ਹੀਦਾਂ ਲੱਧੇਵਾਲ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸ਼ਹੀਦਾਂ ਲੱਧੇਵਾਲ, ਮਾਹਿਲਪੁਰ, ਜ਼ਿਲ੍ਹਾ ਹੁਸ਼ਿਆਰਪੁਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਉਪਰੋਕਤ ਗੁਰਦੁਆਰਾ ਸਾਹਿਬ ਵਿਖੇ ੨੨ ਜੁਲਾਈ, ੨੦੧੪ ਨੂੰ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਕੁੱਲ ੩੪ ਪ੍ਰਾਣੀ ਗੁਰੂ ਵਾਲੇ ਬਣੇ।

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੯-੨੦੧੪*